ਅਮੀਰ—ਓਹ ਕੀ ਪ੍ਰਸ਼ਨ ਹੈ ?

ਇਸਤ੍ਰੀ—ਇਕ ਸਹੇਲੀ ਮੇਰੇ ਪਾਸ ਕੁਝ ਜਵਾਹਰਾਤ ਅਮਾਨੀ ਰੱਖ ਗਈ ਹੋਈ ਸੀ, ਹੁਣ ਓਹ ਮੰਗਦੀ ਹੈ, ਕੀ ਮੈਂ ਦੇ ਦੇਵਾਂ ?

ਅਮੀਰ—ਇਸ ਵਿੱਚ ਪੁੱਛਣ ਵਾਲੀ ਕੀਹ ਗੱਲ ਹੈ ?

"ਪਰਾਈ ਅਮਾਨ ਕਿਉਂ ਰੱਖੀਐ ਦਿਤੇ ਹੀ ਸੁਖ ਹੋਇ"।

ਇਸਤ੍ਰੀ—ਮੈਂ ਆਪ ਦੀ ਆਗਿਆ ਹੀ ਲੈਣੀ ਸੀ, ਰਤਾ ਖੇਚਲ ਕਰਕੇ ਅੰਦਰ ਚਲੋ।

ਪਤੀ ਅੰਦਰ ਆਯਾ ਤਾਂ ਸੁਘੜ ਇਸਤ੍ਰੀ ਨੇ ਦੋਵੇਂ ਮੁਰਦੇ ਪੁੱਤਰ ਚਾਦਰ ਚੁਕ ਕੇ ਦਿਖਾ ਦਿੱਤੇ।

"ਹਾਇ ! ਇਹ ਕੀ ਹੋ ਗਿਆ ! ਮੇਰੇ ਪਿਆਰੇ ਲਾਲ ! ਤੁਸੀ ਮੈਨੂੰ ਕਿਉਂ ਵਿਛੋੜ ਗਏ" ਕਹਿ ੨ ਕੇ ਅਮੀਰ ਭੁੱਬਾਂ ਮਾਰਨ ਲੱਗ ਪਿਆ. ਇਸਤ੍ਰੀ ਭੀ ਹਮਦਰਦੀ ਦੇ ਖਿਆਲ ਨਾਲ ਹੰਝੂ ਕੇਰਨ ਲੱਗੀ, ਪਰ ਫੇਰ ਓਵੇਂ ਹੀ ਪਤੀ ਅੱਗੇ ਬੇਨਤੀ ਕਰਨ ਲੱਗੀ ਕਿ ਆਪ ਨੇ ਹੁਣੇ ਮੈਨੂੰ ਸਿੱਖਯਾ ਦਿੱਤੀ ਹੈ, ਕਿ "ਪਰਾਈ ਅਮਾਨ ਕਿਉਂ ਰਖੀਐ ਦਿਤੇ ਹੀ ਸੁਖ ਹੋਇ" ਫੇਰ ਇਹ ਅਕਾਲ ਪੁਰਖ ਦੀ ਅਮਾਨ ਸੀ, ਉਸ ਨੇ ਵਾਪਸ ਲੈ ਲਈ, ਪਛਤਾਵੇ ਦੀ ਕੇਹੜੀ ਗੱਲ ਹੈ ? ਧੀਰਜ ਵਿਚਾਰ ਕਰੋ।

ਪਤੀ ਨੂੰ ਇਹ ਸੁਣ ਕੇ ਗਿਆਨ ਹੋ ਗਿਆ ਅਰ ਸ਼ਾਂਤ ਕਰ ਗਿਆ ॥

## (੬੭) ਕੋਮਲ ਕਮਲ ਨ ਤੋੜੀਂ.

ਕੋਮਲ ਹਿਰਦਾ ਹਾਸਾ ਕਰ ਕੇ, ਚੂੰਢੀ ਵੱਢ ਦੁਖਾਵੀਂ ਨਾ !
ਨਰਮ ਦਿਲਾਂ ਤੇ ਨ੍ਹੌਂਦਰ ਲਾਕੇ, ਲਾਲ ਝਰੀਟ ਬਣਾਵੀਂ ਨਾ !

ਜੇ ਤੂੰ ਤਪੇਂ ਆਪਣੇ ਅੰਦਰ, ਵੀਰਨ ਹੋਰ ਤਪਾਵੀਂ ਨਾ!
ਦਿਲ ਮੰਦਰ–ਲਟਕਣ ਰੂੰ ਗੋਹੜੇ, ਤੀਲੀ ਵਿੱਚ ਲਗਾਵੀਂ ਨਾ!
ਬੁਝਿਆ ਜਿਗਰਾ ਟਿਚਕਰ ਕਰਕੇ, ਦੇ ਕੇ ਰਗੜ ਜਲਾਵੀਂ ਨਾ!
ਬਿਰਹੋਂ ਬਿਸਮਲ ਕੀਤੇ ਦੁਖੀਏ, ਸੱਲ ਤੀਰ ਦਾ ਲਾਵੀਂ ਨਾ!
ਮਲਹਮ ਜੇ ਕਰ ਸਰੇ ਨਾ ਕੋਲੋਂ, ਲੂਣ ਫੱਟ ਛਿਣਕਾਵੀਂ ਨਾ!

ਪ੍ਰੇਮੀ ਮਸਤ ਮੌਜ ਦੇ ਅੰਦਰ, ਛੇੜੀਂ ਛੇੜ ਹਿਲਾਵੀਂ ਨਾ!
ਸਮਝ ਨ ਪ੍ਰੇਮੀ ਦੀ ਜੇ ਤੈਨੂੰ, ਐਵੇਂ ਟੁੰਬ ਜਗਾਵੀਂ ਨਾ!
ਵਗਦੀ ਸਹਜ ਨਦੀ ਉਰ ਜਿਸਦੇ, ਬੰਨਾ ਪਾ ਅਟਕਾਵੀਂ ਨਾ!
ਛੇੜ ਖਾਨੀਆਂ ਕਰ ਕੇ ਨਾਲੇ, ਅਪਣੀ ਠੰਢ ਗੁਆਵੀਂ ਨਾ!

ਖਿੱਦੂ ਖੇਡ ਨਹੀਂ ਇਹ ਦਿਲ ਹੈ, ਬਿੱਲੀ ਜਿਨੋਂ ਭੁੜਕਾਵੀਂ ਨਾ!
ਬਾਂਦਰ ਵਾਙੂ ਖਿਚ ਕੇ ਵੀਰਾ, ਬਿਜੜੇ ਦਾ ਘਰ ਢਾਵੀਂ ਨਾ!
ਹਾਸਾ ਕਰੇ ਵਿਨਾਸਾ ਜੇਹੜਾ, ਭੁੱਲ ਕੇ ਕਦੀ ਕਰਾਵੀਂ ਨਾ!
ਰਿੱਛ ਵਾਂਙ ਨਾ ਪਯਾਰ ਕਰਾਵੀਂ, ਮਿੱਤਰ ਮਾਰ ਮੁਕਾਵੀਂ ਨਾ!

ਆਪ ਨਹੀਂ ਜੇ ਸਾਰ ਦਿਲਾਂ ਦੀ, ਦਿਲ ਨੂੰ ਖੇਡ ਬਣਾਵੀਂ ਨਾ!
ਪਹਿਲਾਂ ਇਸ ਤੋਂ ਹੂੰਢੀ ਵੱਢੇਂ, ਸੋਚੀਂ ਸੋਚ ਕਰਾਵੀਂ ਨਾ!
ਸਾਰੇ ਦਿਲ ਨਾ ਇੱਕੋ ਜੇਹੇ, ਸਭਨਾਂ ਇੱਕ ਤਕਾਵੀਂ ਨਾ!
ਟਾਹਲੀ ਕਿੱਕਰ ਅਤੇ ਚੰਬੇਲੀ, ਇੱਕੋ ਰਾਹ ਚਲਾਵੀਂ ਨਾ!
ਲਾਜਵਤੀ ਛੋਹਿਆਂ ਮਰ ਜਾਸੀ, ਵੇਖ ਕਿਤੇ ਛੁਹ ਜਾਵੀਂ ਨਾ!
ਰਿਦਾ ਕਮਲ ਉਸਤੋਂ ਵੀ ਕੋਮਲ, ਪੰਕਜ ਪੰਕ ਤੁੜਾਵੀਂ ਨਾ!
ਬੋਲ ਮੂਈ ਏ ਫੁਲ ਸੋਹਣਾ, ਕਦਰ ਏਸ ਦੀ ਪਾਵੀਂ ਤਾਂ!
ਬੋਲੀ ਲਾ ਕੁਮਲਾ ਕੇ ਇਸ ਨੂੰ, ਦਲ ਮਲ ਖ਼ਾਕ ਰਲਾਵੀਂ ਨਾ!

ਦਿਲ ਸ਼ੀਸ਼ਾ ਸੰਮ੍ਹਲ ਹੱਥ ਲਾਵੀਂ, ਟੋਟੇ ਤੋੜ ਕਰਾਵੀਂ ਨਾ।
ਮਨ ਮਾਣਿਕ ਅਮੋਲਕ ਜਾਣੀਂ, ਹਿਅੜੌਉ ਕਿਸੇ ਦਾ ਢਾਵੀਂ ਨਾ।
ਪ੍ਰਿਆ ਮਿਲਣ ਦੀ ਸਿੱਕ ਰਿਦੇ ਜੇ, ਵੇਖੀਂ ਟਪਲਾ ਖਾਵੀਂ ਨਾ।
ਮਨ ਮੰਦਰ ਵਿਚ ਰੱਬ ਵਸੇਂਦਾ, ਇੱਥੇ ਠੋਕਰ ਲਾਵੀਂ ਨਾ।
ਭਾਰੀ ਪਾਪ ਅਵੱਗਿਆ ਹੋਸੀ, ਕਦਮ ਬੇਅਦਬ ਧਰਾਵੀਂ ਨਾ।
ਰੱਖੀਂ ਯਾਦ ਨਸੀਹਤ ਏਹੋ, ਹਿਰਦਾ ਕਦੇ ਦੁਖਾਵੀਂ ਨਾ।



## (੬੮) ਚੁੱਪ ਤੇ ਸ਼ਾਂਤੀ ਤ੍ਰੱਕੀ ਦੀ ਪਗਡੰਡੀ ਹੈ.

ਚੁੱਪ ਦੇ ਕਈ ਡੂੰਘੇ ਅਰਥ ਹਨ, ਜੇਹੜਾ ਮਨੁੱਖ ਦੱਬੇ ਹੋਏ ਧਨ ਨੂੰ ਖੋਜਣਾ ਚਾਹੇ ਓਸ ਨੂੰ ਬਿਲਕੁਲ ਚੁਪ ਰਹਿਣਾ ਚਾਹੀਦਾ ਹੈ, ਕੋਈ ਏਹੀ ਕਿਹੀ ਗੱਲ ਇੱਸ ਨੂੰ ਮੂੰਹੋਂ ਨਹੀਂ ਕੱਢਣੀ ਚਾਹੀਦੀ।

ਕਿਸੇ ਸਿਆਣੇ ਨੇ ਕਿਹਾ ਹੈ ਜੇ ਕੋਈ ਆਦਮੀ ਕਿਸੇ ਅਜੇਹੇ ਵਿਖਮ ਥਾਂ ਤੋਂ ਧਨ ਲਿਔਣਾ ਚਾਹੇ ਤਾਂ ਉਸ ਨੂੰ ਰਸਤੇ ਦੇ ਜੰਗਲ ਪਹਾੜਾਂ ਤੋਂ ਡਰਨਾਂ ਨਹੀਂ ਚਾਹੀਦਾ, ਬਿਨਾ ਠਹਿਰਣ ਯਾਂ ਆਸੇ ਪਾਸੇ ਦੇਖਣ ਦੇ ਸਿੱਧਾ ਪੈਰ ਸੁੱਟੀ ਜਾਣਾ ਚਾਹੀਦਾ ਹੈ, ਭਾਵੇਂ ਡਰਾਉਣੀਆਂ ਚੀਕਾਂ ਯਾਂ ਮਨ ਨੂੰ ਮੋਹ ਲੈਣ ਵਾਲੀਆਂ ਸੁਰਾਂ ਉਸ ਦੇ ਕੰਨਾਂ ਵਿੱਚ ਘਨਘੋਰ ਪਈਆਂ ਪਾਉਣ, ਜੇ ਓਹ ਜਰਾ ਵੀ ਥਿੜਕਿਆ ਤਾਂ ਪਹਾੜ ਤੋਂ ਡਿੱਗ ਕੇ ਚੂਰਾ ੨ ਹੋ ਜਾਵੇ ਗਾ ਯਾਂ ਡੰਡੀ ਤੋਂ ਘੁੱਥੇ ਨੂੰ ਜਾਂਗਲੀ ਸ਼ੇਰ ਯਾਂ ਸੱਪ ਆ ਚਿੰਮੜਨਗੇ. ਸੋ ਅਡੋਲ ਬ੍ਰਿਤੀ ਨਾਲ ਆਪਣੇ ਸੰਸਾਰਿਕ ਤੇ ਪ੍ਰਮਾਰਥਿਕ ਕੰਮ ਨਿਬਾਹੋ, ਤੇ ਜੇ ਕਾਵਾਂ ਰੌਲੀ ਪਾ ਕੇ ਢੂਕੀਆਂ ਤੇ ਔਕੜਾ ਢੋਵੇਂ ਸੁਧਾਰਨਾ ਚਾਹੋ ਤਾਂ ਏਹ ਗੱਲ ਨਹੀਂ ਹੋਣੀ॥

ਚੁੱਪ ਤੇ ਸ਼ਾਂਤੀ ਹੀ ਤਰੱਕੀ ਦੀ ਸੜਕ ਦੇ ਦੋ ਪਾਸੇ ਹਨ, ਵਿਖਾਵਾ ਬਨ ਵਿੱਚ ਕੂਕਨਾ ਹੈ ! ਜਿੱਸ ਨਾਲ ਆਦਮੀ ਭਟਕ ੨ ਕੇ ਭੁੱਖਾ ਧਰਿਆਯਾ ਪਿਆ ਲੁੱਛਦਾ ਤੇ ਜਾਨ ਦੇਂਦਾ ਹੈ, ਕਹੌਤ ਹੈ "ਇਕ ਚੁੱਪ ਤੇ ਸੌ ਸੁੱਖ" ਵ "ਜੇ ਬੋਲਣਾ ਚਾਂਦੀ ਹੈ ਤਾਂ ਚੁੱਪ ਰਹਿਣਾ ਸੋਨਾ ਹੈ"

## (੬੯) ਹੰਕਾਰ ਤੇ ਨਿੰਮ੍ਰਤਾ.

ਝੰਡੇ ਅਰ ਪਰਦੇ ਵਿੱਚ ਇਕ ਦਿਨ ਬਹਿਸ ਇਸ ਤਰਾਂ ਹੋਈ
ਝੰਡੇ ਕਹਿਆ ਸੁਣ ਹੇ ਮਿੱਤਰ ! ਕਾਰਣ ਦੱਸੀਂ ਕੋਈ।
ਮੈਂ ਤੂੰ ਇਕ ਸ੍ਵਾਮੀ ਦੇ ਬੰਦੇ ਸੇਵਾ ਦਾਰ ਕਹਾਈਏ,
ਇੱਕੋ ਰਾਜੇ ਦੇ ਦਰਵੱਜੇ ਨਿਸ ਦਿਨ ਹੁਕਮ ਵਜਾਈਏ।
ਪਰ ਮੈਂ ਕੇਹਾ ਲੇਖਾਂ ਸੜਿਆ ਦੁੱਖੋਂ ਦੁੱਖ ਸਹਾਰਾਂ,
ਇਕ ਪਲ ਚੈਨ ਨ ਮਿਲਦਾ ਕਰਨੂੰ ਸਹਾਂ ਹਮੇਸ਼ਾਂ ਮਾਰਾਂ।
ਪੈਂਡੇ ਪੈਣ, ਪਏ ਸਿਰ ਘੱਟਾ, ਜੰਗਲ ਦੀ ਖੇਹ ਛਾਣਾਂ,
ਵਰਖਾ, ਧੁੱਪ ਤਸੀਹੇ ਦੇਂਦੇ ਮੈਨੂੰ ਜਾਣ ਨਿਮਾਣਾ।
ਤੂੰ ਜੌਂਕੀ ਪਰ ਮੌਜਾਂ ਕਰਦਾ, ਅੰਦਰ ਵੜ ਕੇ ਬਹਿੰਦਾ,
ਚੰਦ੍ਰ ਮੁਖੀ ਮਨ ਮੋਹਨਿ ਤਿਰੀਆ ਪਾਸ ਸਦਾ ਤੂੰ ਰਹਿੰਦਾ।
ਰਾਜੇ ਦੇ ਦਰ ਆਦਰ ਮਿਲਦਾ ਚੰਗਾ ਚੰਗਾ ਤੈਨੂੰ,
ਰੰਗਰੂਟਾਂ ਦੇ ਹੱਥਾਂ ਦੇ ਵਿੱਚ, ਮਿਲੇ ਖੜੋਣਾ ਮੈਨੂੰ।
ਕੀ ਘਾਟਾ ਹੈ ਮੇਰੇ ਅੰਦਰ ਕੀ ਤੈਂ ਵਿੱਚ ਵਡਿਆਈ ?
ਮੈਂ ਰੁਲਦਾ ਹਾਂ ਜੰਗਲ ਅੰਦਰ ਤੂੰ ਇਹ ਇਜ਼ਤ ਪਾਈ।
ਸੁਣ ਝੰਡੇ ਪਰਦੇ ਨੇ ਕਿਹਾ, ਸਾਡਾ ਫਰਕ ਵਧੇਰਾ !
ਦਿਨ ਰਾਤਾਂ ਦਾ ਰਖੇ ਵੇਰਵਾ, ਦਰਜਾ ਤੇਰਾ ਮੇਰਾ।
ਤੂੰ ਉੱਚਾ ਸਿਰ ਆਕੜ ਖਾਂ ਬਣ, ਕਰ ਕਰ ਪਿਆ ਦਿਖਾਵੇਂ,

ਇਸ ਹੰਕਾਰੀ ਮਨ ਦੇ ਕਾਰਨ ਬੱਧਾ ਚੋਟਾਂ ਖਾਵੇਂ।
ਮੈਂ ਸਿਰ ਨੀਵਾਂ ਰਖਾਂ ਦਲੀਜੀਂ, ਢੱਠਾ ਰਹਾਂ ਦੁਆਰੇ,
ਜੋ ਆਵੇ ਮੈਂ ਕਦਮ ਫੜਾਂ, ਉਹ ਰੱਖੇ ਚਾਹੇ ਮਾਰੇ।
ਜੋ ਹੰਕਾਰੀ ਹੋਣ ਨ ਨੀਵੇਂ ਡਿੱਗਣ ਓਹ ਸਿਰ ਪਰਨੇ,
ਨਿਵਣ ਸੁ ਗੌਰੇ ਝੁਕਣ ਸੁ ਸਫਲੇ ਨਿਯਮ ਬਣਾਯਾ ਹਰਿਨੇ।

## (੭੦) ਫ੍ਰੈਂਕਲਿਨ ਦੇ ਜੀਉਨ ਦੇ ਨਿਯਮ.

(੧) ਏਨਾਂ ਨਾਂ ਖਾਓ ਜੋ ਸੁਸਤੀ ਪਵੇ ॥

(੨) ਬੋਲੋ ਓਨਾ ਕਿ ਜਿੱਸ ਨਾਲ ਆਪ ਨੂੰ ਯਾਂ ਕਿਸੇ ਨੂੰ ਲਾਭ ਹੋਵੇ, ਐਵੇਂ ਬੁੱਲ੍ਹ ਨਾ ਹਿਲਾਉਂਦੇ ਰਹੋ ॥

(੩) ਹਰ ਚੀਜ ਥੌਹ ਤੇ ਰੱਖੋ, ਤੇ ਹਰ ਕੰਮ ਵੇਲੇ ਸਿਰ ਹੀ ਕਰੋ ॥

(੪) ਜੋ ਚੰਗਾ ਹੈ ਸੋ ਓਸਦੇ ਹੱਛੀ ਤਰਾਂ ਨਾਲ ਪਾਲਣ ਦਾ ਨੇਮ ਕਰੋ, ਤੇ ਜਿੱਸਦਾ ਨੇਮ ਕਰੋ ਘੁਸਾਉ ਕਦੀ ਨਹੀਂ।

(੫) ਆਪਣੇ ਯਾ ਕਿਸੇ ਦੇ ਭਲੇ ਤੋਂ ਬਿਨਾਂ ਹੋਰ ਕਿਧਰੇ ਪੈਸੇ ਨ ਖਰਚੋ,ਅਜਾਂਈ ਗੁਵਾਉਣਾ ਚਿੰਤਾ ਤੇ ਦੁੱਖ ਦਾ ਘਰ ਹੈ!

(੬) ਸਮਾ ਨ ਗਵਾਓ, ਕੋਈ ਨ ਕੋਈ ਚੰਗਾ ਕੰਮ ਕਰਦੇ ਹੀ ਰਹੋ, ਨਿਕੰਮੇ ਕੰਮ ਕਦੀ ਨ ਕਰੋ ॥

(੭) ਕਿਸੇ ਨੂੰ ਦੁੱਖ ਦੇਣ ਦਾ ਵਿਚਾਰ ਮਨ ਵਿੱਚ ਵੀ ਨ ਲਿਆਓ, ਸਦਾ ਪਵਿੱਤ੍ਰ ਤੇ ਨਿਆਉਂ ਦੇ ਵਿਚਾਰ ਰੱਖੋ ਤੇ ਜਦ ਬੋਲੋ ਤਾਂ ਸੱਚ ਤੇ ਨਿਆਉਂ ਦੇ ਆਸਰੇ ਹੀ ਸਾਰੇ ਬੋਲ ਹੋਣ ॥

(੮) ਕਿਸੇ ਨੂੰ ਭੁੱਲ ਕੇ ਵੀ ਦੁਖ ਨ ਦੇਵੋ, ਯਾਂ ਜੋ ਤੁਹਾਡਾ ਦਰਜਾ ਹੈ ਓਸ ਨੂੰ ਭੁੱਲ ਕੇ ਦੂਜਿਆਂ ਨੂੰ ਕਲੇਸ਼ ਨ ਦੇਵੋ ॥

(੯) ਅੱਤ ਹਰ ਗੱਲ ਦੀ ਭੈੜੀ ਹੈ, ਜੇ ਕੋਈ ਦੁੱਖ ਦੇਵੇ ਤਾਂ ਬਦਲਾ ਲੈਣ ਨੂੰ ਨ ਤਾਂਘੋ ਸਗੋਂ ਭੁੱਲ ਜਾਓ ॥

(੧੦) ਆਪਣੇ ਬਸਤ੍ਰ, ਬਿਚਾਰ, ਬਚਨ ਤੇ ਸਰੀਰ ਸਦਾ ਬਹੁਤ ਸਾਫ਼ ਤੇ ਪਵਿੱਤ੍ਰ ਰੱਖੋ ॥

(੧੧) ਮਾਮੂਲੀ ਗੱਲਾਂ ਯਾ ਰਜ਼ਾ ਤੇ ਭਾਣੇ ਤੇ ਚਿੜ ੨ ਨ ਕਰੋ ਸ਼ਾਂਤੀ ਨਾਲ ਮੰਨਣਾ ਚੰਗਾ ਹੈ ॥

(੧੨) ਕਿਸੇ ਦੇ ਯਾ ਆਪਣੇ ਅਨੰਦ ਵਿੱਚ ਵਿਘਣ ਨਾ ਪਾਓ ।

## (੭੧) ਫੁੱਲਾਂ ਦੀ ਸੇਜਾ ਤੇ ਚਿਖਾ ਦੀ ਅੱਗ.

[ ਚੰਦ੍ਰ ਮੁਖੀ* ਵਿਚੋਂ ]

ਇਕ ਮਹਾਰਾਣੀ ਦੀ ਗੋਲੀ ਨੇ ਫੁੱਲਾਂ ਦੀ ਸੇਜਾ ਵਿਛਾਈ ਪਰ ਫੁੱਲ ਬਿਖੜੇ ਰਹਿਣ ਦੇ ਕਾਰਣ ਰਾਣੀ ਦੇ ਪਿੰਡੇ ਵਿੱਚ ਚੁੱਭ ਗਏ। ਰਾਣੀ ਨੇ ਗੁੱਸੇ ਵਿੱਚ ਆ ਕੇ ਗੋਲੀ ਨੂੰ ਬੜਾ ਮਾਰਿਆ। ਇਕ ਸੰਤ ਜਨ ਗੋਲੀ ਨੂੰ ਮਾਰ ਪੈਂਦੀ ਵੇਖ ਕੇ ਲੰਘ ਗਏ। ਥੋੜੇ ਦਿਨਾਂ ਪਿੱਛੋਂ ਸੰਤ ਜੀ ਫੇਰ ਓਧਰ ਹੀ ਆਏ ਤਾਂ ਓਸ ਰਾਣੀ ਦੀ ਚਿਖਾ ਬਲਦੀ ਦੇਖੀ ਤੇ ਇਹ ਉਚਾਰਣ ਕੀਤਾਃ—

ਕਬਿੱਤ

ਕੁੰਕਮ ਕੇ ਲਾਏ ਤੇ ਮਲੀਨ ਹੋਤ ਜੋਤ ਤੇਰੀ,<br>
ਫੂਲ ਮਾਲ ਧਰੇ ਤੇ ਥਕਾਵਟ ਕੋ ਪਾਵਤੀ.

---

*ਇਸ ਬੀਰ ਰਾਣੀ ਦਾ ਜੀਵਨ ਬੜੀ ਵਚਿੱਤ੍ਰ ਰਚਨਾ ਜੋ ਸਿੰਗਾਰ, ਬੀਰ ਤੇ ਵੈਰਾਗ ਰਸ ਦਾ ਸੋਮਾ ਹੈ ਤੇ ਬੜਾ ਸੁਾਦਲਾ ਹੈ ਮੁਲ ਸਿਰਫ ॥) ਭਾਈ ਅਮਰ ਸਿੰਘ, ਮੈਨੇਜਰ, ਮੌਡਲ ਪ੍ਰੈਸ, ਮੈਕਲਗੋਡ ਰੋਡ, ਪੋਸਟ ਬੋਕਸ ੪੨, ਲਾਹੌਰ ਤੋਂ ਮੰਗਾ ਕੇ ਪੜ੍ਹੋ ॥

ਚਾਂਦਨੀ ਕੇ ਲਾਗੇ ਤਵ ਦੇਹ ਮੇਂ ਤਪਤ ਜਾਗੇ,
ਮਾਨੋ ਸੂਰ ਧੂਪ ਹੀ ਹੈ ਅੰਗਨ ਤਪਾਵਤੀ.
ਵਹੀ ਤੇਰੋ ਗਾਤ ਆਜ ਚਿਤਾ ਬੀਚ ਧਰਿਓ ਜਾਤ,
ਜਾਂ ਮੈ ਕਾਠ ਕਠਿਨ ਕੀ ਜ੍ਵਾਲ ਬਹੁ ਆਵਤੀ.
ਦੇਵੀ ਕੈਸੇ ਯਾਂ ਮੈਂ ਅਬ ਰਹੇ ਗੋ ਸ਼ਰੀਰ ਤਵ,
ਆਗ ਹੂੰ ਕੀ ਲਹਿਰ ਕਹਿਰ ਕਿਮ ਤੋਹਿ ਭਾਵਤੀ ?
( ਯੋਗੀ ਸ਼ਿਵਨਾਥ )

ਧੋਖੇ ਕੀ ਧਵਜਾ ਹੈ, ਅਨੁਜਾ ਹੈ ਦ੍ਰੋਹ ਦੋਖਨ ਕੀ
ਮਲ ਕੀ ਸਪੁੰਜ ਮਹਾਂ ਮੋਹ ਕੀ ਨਿਸ਼ਾਨੀ ਹੈ ?
ਕਹੇ ਪਦਮਾਕਰ ਸੋ ਪਾਨੀ ਭਰੀ ਖਾਲ ਤਾਂ ਕੇ
ਖਾਰਿਜ ਖਰਾਬ ਕਤ ਹੋਤ ਅਭਿਮਾਨੀ ਹੈ।
ਰਾਖੇ ਗੋਪਾਲ ਕੇ ਹੀ ਰਹੈ ਤੋ ਰਹੈ ਪਾਨੀ
ਨਹੀਂ ਜੰਗੀ ਯਮਰਾਜ ਕੇ ਹਾਥ ਹੀ ਬਿਕਾਨੀ ਹੈ।
ਜੌ ਲੌ ਰਹਿਓ ਪਾਨੀ ਤੌਂ ਲੌ ਦੇਹ ਸੀ ਦਿਖਾਨੀ
ਫਿਰ ਪਾਨੀ ਗਏ ਖਾਰਜ ਪਖਾਲ ਜਿਉਂ ਪੁਰਾਨੀ ਹੈ।
ਰਾਗ ਕੀਨੇ, ਰੰਗ ਕੀਨੇ, ਤਰੁਣੀ ਪ੍ਰਸੰਗ ਕੀਨੇ
ਹਾਥ ਕੀਨੇ ਚੀਕਨੇ ਸੁਗੰਧ ਲਾਇ ਚੋਲੀ ਮੈਂ।
ਦੇਹ ਰਚ, ਗੇਹ ਰਚ, ਸੁਕ੍ਰਿਤ ਸਨੇਹ ਰਚ
ਬਾਸਰ ਬਤੀਤ ਕੀਨੇ ਨਾਹਕ ਠਠੋਲੀ ਮੈਂ।
ਬੇਣੀ ਕਵਿ ਕਹੈ, ਕਛੁ ਕਹਿਤ ਨਾ ਬਨੈ ਦਸ਼ਾ
ਦਿਨਾ ਚਾਰ ਸ੍ਵਾਂਗ ਸੇ ਦਿਖਾਇ ਚਲੇ ਹੋਲੀ ਮੈਂ।
ਬੋਲਤ ਨਾ ਡੋਲਤ ਨਾ ਖੋਲ੍ਹਤ ਪਲਕ ਹਾਇ !
ਕਾਠ ਸੇ ਪੜੇ ਹੈਂ ਆਜ ਕਾਠ ਕੀ ਕਠੋਲੀ ਮੈਂ।
ਘੋੜਾ ਫੀਲ ਪਾਲਕੀ ਖ਼ਾਸ ਖਿਦਮਤਗਾਰ ਜਾਂਕੇ

ਰਣ ਮੈਂ ਪ੍ਰਬੀਨ ਐ ਜਿਤੱਯਾ ਬਡੀ ਰਾਰ ਕੇ।
ਹੀਰਾ ਔ ਜਵਾਹਰ ਤੋਸ਼ੇਖਾਨੋਂ ਮੇਂ ਧਰੇ ਰਹੇ
ਐਸੇ ਛੋਡ ਚਾਲੇ ਜੈਸੇ ਬੁਚਕਾ ਬੇਗਾਰ ਕੇ।
ਬੇਣੀ ਕਵਿ ਕਹੈ ਪਰ ਸਵਾਰਥ ਨ ਕੀਨੇ ਮੂਢ
ਕੀਨੇ ਕਾਜ ਕੇਵਲ ਸੁਤ ਘਰ ਹੀ ਪਿਤ ਨਾਰ ਕੇ।
ਕਾਲ ਸਰ ਸਾਂਧੇ ਮਦੁ ਮਾਇਆ ਕੇ ਆਂਧੇ
ਕਛੂ ਗਾਂਠ ਨਹੀਂ ਬਾਂਧੇ, ਜਬ ਕਾਂਧੇ ਚਲੇ ਚਾਰ ਕੇ!

## (੭੨) ਗੁਲਾਬ.

ਗੁਲਾਬ ਦਾ ਫੁੱਲ ਕੇਹਾ ਸੋਹਣਾ ਤੇ ਖੁਸ਼ਬੋਈ ਵਾਲਾ ਹੁੰਦਾ ਹੈ, ਜਿਨੂੰ ਦੇਖ ਕੇ ਮਨ ਵਿਚ ਪ੍ਰੇਮ ਦੀ ਕਾਂਗ ਆਉਂਦੀ ਹੈ, ਪਰ ਨਾਲ ਹੀ ਏਸ ਦੇ ਜੋ ਕੰਡਾ ਲੱਗਾ ਹੋਯਾ ਹੈ ਸੋ ਕਹਿੰਦਾ ਹੈ ਕਿ ਖਬਰਦਾਰ ਸੰਭਲ ਕੇ ਰਹੋ। ਕੰਢੇ ਤੇ ਫੁੱਲ ਦਾ ਕੁਦਰਤ ਨੇ ਕੇਹਾ ਮੇਲ ਬਨਾਯਾ ਹੈ, ਇਸੇ ਤਰਾਂ ਰੱਬ ਨੇ ਸਭਨਾਂ ਨੂੰ ਆਪਸ ਵਿੱਚ ਪ੍ਰੀਤ ਰੱਖਣ ਲਈ ਹੀ ਬਨਾਯਾ ਹੈ, ਪਰ ਜੇਹੜੇ ਇਸ ਤੋਂ ਤਿਲਕਦੇ ਹਨ, ਸੋ ਆਪਣੀ ਅਸਲੀ ਸੁੰਦਰਤਾ ਤੇ ਖੁਸ਼ਬੋਈ ਗੁਵਾ ਕੇ ਆਪਣੇ ਸਾਥੀਆਂ ਲਈ ਕੰਢੇ ਵਾਂਗੂ ਦੁੱਖ ਦੇਣ ਵਾਲੇ ਹੋ ਜਾਂਦੇ ਹਨ ॥

## (੭੩) ਪਰ ਨਾਰੀ ਦੀ ਪ੍ਰੀਤ ਦੇ ਤ੍ਰੀਹ ਨੁਕਸਾਨ (ਔਗੁਣ) ਝੂਲਨਾ-ਛੰਤ

ਪਰ ਨਾਰੀਆਂ ਦਾ ਸੰਗ ਬੁਰਾ ਯਾਰੋ,
ਦੁੱਖ ਇਨ੍ਹਾਂ ਤੋਂ ਬੇ ਸ਼ੁਮਾਰ ਹੋਵੇ,
ਸਾਰੇ ਨਰਕ ਓਹ ਭੋਗਦਾ ਠੀਕ ਸਮਝੋ,
ਜੇੜ੍ਹਾ ਭੋਗਦਾ ਪੁਰਖ ਪਰ ਨਾਰਿ ਹੋਵੇ.

ਇਕ ਅਕਲ ਨੱਸੇ ਦੂਜੀ ਸ਼ਕਲ ਨੱਸੇ,
ਤੀਜਾ ਤੋਹਮਤਾਂ ਦੀ ਸਿਰ ਤੇ ਮਾਰ ਹੋਵੇ.
ਚਾਲ ਚਲਣ ਸਾਰੇ ਭੈੜੇ ਹੋਣ ਚੌਥੇ,
ਪੰਜ ਪਾਪ ਦਾ ਸੀਸ ਤੇ ਭਾਰ ਹੋਵੇ.
ਛੇਵਾਂ ਛੱਡਣਾਂ ਧਰਮ ਕੁਧਰਮ ਕਰਨਾ,
ਸਤਵਾਂ ਸਾਂਈ ਦਾ ਦੇਵਣੇਦਾਰ ਹੋਵੇ.
ਧੰ.5 ਮਾਲ ਅਸਬਾਬ ਬਰਬਾਦ ਅਠਵਾਂ,
ਨਾਵਾਂ ਨਾਰਿ ਸੰਦਾ ਖਿਦਮਤਗਾਰ ਹੋਵੇ.
ਦਸਵਾਂ ਦੂਰ ਸਬ ਸ਼ਰਮ ਤੇ ਲੋਕ ਰੀਤੀ,
ਯਾਰਾਂ ਯਾਰਾਂ ਦੇ ਵਿੱਚ ਧਿਰਕਾਰ ਹੋਵੇ.
ਬੋਝ ਦੁੱਖਾਂ ਦਾ ਸੀਸ ਤੇ ਪਵੇ ਬਾਰਾਂ,
ਤੇਰਾਂ ਨਾਸ ਸ਼ਰੀਰ ਬਲਕਾਰ ਹੋਵੇ.
ਚੌਦਾਂ ਦੁੱਖਾਂ ਦੇ ਨਾਲ ਗੁਜ਼ਰਾਨ ਕਰਨੀ,
ਅਤੇ ਪੰਦ੍ਹਵਾਂ ਜੱਸ ਪ੍ਹਾਰ ਹੋਵੇ.
ਸੋਲਾਂ ਸੜਨ ਨਸੀਬ ਗਰੀਬ ਬਣਨਾ,
ਤੇ ਸਤਾਰਵਾਂ ਦੂਰ ਰੁਜ਼ਗਾਰ ਹੋਵੇ.
ਅਮਨ ਚੈਨ ਅਠਾਰਵਾਂ ਉੱਡ ਜਾਵੇ,
ਉੱਨੀਂ ਉਮਰ ਤੇ ਇਲਮ ਫ਼ਰਾਰ ਹੋਵੇ.
ਬੀਸ ਪੱਤ ਪ੍ਰਤੀਤ ਬੀ ਬੱਸ ਹੁੰਦੀ,
ਇੱਕੀ ਬ੍ਰਿਹੋਂ ਦਾ ਸਦਾ ਹੀ ਸਾੜ ਹੋਵੇ.
ਬਾਈ ਦੂਰ ਬਿਚਾਰ ਗਿਆਨ ਹੁੰਦਾ,
ਤ੍ਰੇਈ ਤਨ ਭੀ ਤੁਰਤ ਬਿਮਾਰ ਹੋਵੇ.
ਚੌਵੀ ਚਿੱਤ ਬੀ ਭੁੱਜ ਕਬਾਬ ਬਣਦਾ,
ਸਿਰ ਤੇ ਸਦਾ ਹੀ ਸੋਗ ਸਵਾਰ ਹੋਵੇ.

ਪੰਝੀ ਪੀੜ੍ਹੀਆਂ ਦੀ ਪਤ ਦੂਰ ਹੁੰਦੀ,
ਛੱਬੀ ਦੂਰ ਮਿਤਰ ਤੇ ਪਰਵਾਰ ਹੋਵੇ.
ਜਤ ਸਤ ਸਤਾਈ ਸਭ ਨਾਸ਼ ਹੋਵਨ,
ਜਿਵੇਂ ਰੂੰ ਦੇ ਨਾਲ ਅੰਗਿਆਰ ਹੋਵੇ.
ਚੰਗੇ ਖਿਆਲ ਅਠਾਈ ਨ ਰਹਿਣ ਨੇੜੇ,
ਤੇ ਉਨੱਤੀਏਂ ਧੀਰਜ ਉਡਾਰ ਹੋਵੇ.
ਤ੍ਰੀਹ ਤੰਨ ਦਾ ਮਾਸ ਸਭ ਸੁੱਕ ਜਾਂਦਾ,
ਰੰਗ ਪੀਲੜਾ ਜ਼ਰਦ ਵਿਸਾਰ ਹੋਵੇ.
ਜੇਕਰ ਹੋਰ ਨੁਕਸਾਨ ਮੈਂ ਖੋਹਲ ਆਖਾਂ,
ਇਕ ਵੱਖ ਕਿਤਾਬ ਤਿਆਰ ਹੋਵੇ.
ਹੁੰਦੇ ਬਹੁਤ ਨੁਕਸਾਨ ਬਲਰਾਮ ਆਖੇ,
ਤੇ ਵਸੂਲ ਮਹਾਂ ਗੰਦ ਦ੍ਵਾਰ ਹੋਵੇ.

## (੭੪) ਉੱਦਮ ਦੀ ਕਮਾਈ.

ਇਕ ਮੱਖੀ ਤੇ ਕੀੜੀ ਦਾ ਝੇੜਾ ਹੋ ਪਿਆ, ਮੱਖੀ ਕਹੇ ਮੈਂ ਬਹੁਤ ਖੁਸ਼ੀ ਹਾਂ, ਜੱਗਾਂ ਦੀਆਂ ਜਗਵੇਦੀਆਂ ਪਰ ਸਭ ਤੋਂ ਪਹਿਲਾਂ ਮੈਂ ਪਹੁੰਚਦੀ ਹਾਂ, ਸਭਾ, ਮੰਦਰਾਂ ਦੁਕਾਨਾਂ, ਸਾਰੇ ਲੰਗਰਾਂ ਵਿੱਚ ਮੈਂ ਮੋਹਰੀ ਹਾਂ, ਰਾਜ ਦਰਬਾਰ ਵਿੱਚ ਮੈਂ ਜਾਂਦੀ ਹਾਂ, ਰਾਜਿਆਂ ਦੇ ਮੋਢਿਆਂ ਤੇ ਰਾਣੀਆਂ ਦੇ ਹੋਠਾਂ ਪਰ ਜਾ ਬੈਠਦੀ ਹਾਂ, ਕੋਈ ਐਸੀ ਸੁੰਦਰ ਤੀਵੀਂ, ਜੀਵ ਯਾ ਸ਼ੈ ਨਹੀਂ ਹੈ ਕਿ ਜਿੱਥੇ ਮੈਂ ਚਾਹਾਂ ਤੇ ਬੈਠ ਨ ਸੱਕਾਂ, ਮੈਨੂੰ ਕੋਈ ਵੀ ਕੰਮ ਧੰਦਾ ਹੈ ਨਹੀਂ ਪਰ ਫੇਰ ਵੀ ਚੰਗੇ ਤੋਂ ਚੰਗਾ ਖਾਂਦੀ ਹਾਂ ॥

ਕੀੜੀ ਬੋਲੀ, ਜੱਗਾਂ ਤੇ ਮੰਦਰਾਂ ਵਿਚ ਭੋਜਨ ਖਾਣੇ ਮਾੜੇ ਨਹੀਂ ਪਰ ਬਿਨਾ ਸੱਦੇ ਜਾਣਾ ਮੌਤ ਹੈ। ਜੇੜ੍ਹੇ ਰਾਜ ਦਰਬਾਰ ਤੇ

ਗਣੀਆਂ ਦੇ ਪ੍ਰਸੰਗ ਆਖਦੀ ਹੈਂ ਤਾਂ ਠੀਕ, ਪਰ ਤੁਹਾਡੀਆਂ ਭੈਣਾਂ ਮੁਰਦੇ ਖਾਂਦੀਆਂ ਬੀ ਮੈਂ ਡਿੱਠੀਆਂ ਹਨ, ਤੁਸੀਂ ਆਪਣੇ ਭੋਜਨ ਵਾਸਤੇ ਮੇਹਨਤ ਨਹੀਂ ਕਰਦੀਆਂ । ਚੰਗਾ ਪਰ ਜਦ ਹੁਨਾਲਾ ਗਿਆ ਤੇ ਸਿਆਲਾ ਆਇਆ, ਤੁਸੀ ਭੁੱਖੀਆਂ ਤੇ ਠੁਰ ਠੁਰ ਮਰੋ ਗੀਆਂ, ਤੇ ਮੈਂ ਨਿੱਘੇ ਘਰ ਵਿੱਚ ਬੈਠ ਕੇ ਮਿਹਨਤ ਦਾ ਕਮਾਯਾ ਟੁਕੜਾ ਟੱਬਰ ਵਿੱਚ ਅਨੰਦ ਨਾਲ ਛਕਾਂ ਗੀ ॥

**ਸਿਧਾਂਤ**—ਮਿਹਨਤ ਦਾ ਅੰਨ ਛਕਣਾ ਬਹੁਤ ਸ੍ਰੇਸ਼ਟ ਹੈ, 'ਘਾਲ ਖਾਇ ਕਿਛੁ ਹਥਹੁ ਦੇਇ, ਨਾਨਕ ਰਾਹ ਪਛਾਣਹਿ ਸੇਇ'

## (੭੫) ਦੇਖੋ ਕਜਾ ਆਕਾਸ਼ ਮਝਾਰ.

( ਸੁਲੱਖੀ ਨੂੰਹ*ਵਿੱਚੋਂ ਕਿਸੇ ਨੂੰ ਉਤਾਰਾ ਕਰਨ ਦਾ ਹੱਕ ਨਹੀਂ )

ਚਮਕਦਾਰ ਇਕ ਬੱਦਲ ਛੋਟਾ ਕੱਲਾ ਟਿਕਿਆ ਸੋਭਾਦਾਰ,
ਕੈਸਾ ਉੱਚਾ, ਕਿਹਾ ਪਵਿੱਤਰ, ਇੱਕਲ ਵਾਂਜੇ ਕਰੇ ਬਹਾਰ.
ਓਥੇ ਰਿਹਾ ਬਿਰਾਜ ਨਾਰ ਦਾ ਆਦਰ ਲਾਇਕ ਸ਼ੁਭ ਆਚਾਰ,
ਹੇ ਦੇਵੀ ਸੁਭ ਆਚਰਨਾਂ ਦੀ, ਹੇ ਸੁਖ ਸੰਪਦ ਦੀ ਭੰਡਾਰ !
ਹੇ ਆਗੂ ਹਰਿ ਭਗਤੀ ਦੀ ! ਹੇ ਹਰ ਔਕੜ ਦੀ ਮੱਦਦਗਾਰ !
ਹੇ ਸ੍ਵਾਮਨੀ ਗ੍ਰਿਹਸਥ ਰਾਜ ਦੀ! ਕੀ ਕੀ ਹਨ ਤੇਰੇ ਅਧਿਕਾਰ ?
ਮਿਹਨਤ ਕਰਨੀ, ਪ੍ਰੇਮ ਵਰਤਣਾ, ਕਰਨੀ ਬਿਨੈ ਪਾਸ ਕਰਤਾਰ.
ਦੁਖੀਏ ਦੇ ਦੁਖ ਦੀ ਬਣ ਸਾਥਣ, ਦਰਦ ਵੰਡਾਣਾਂ ਨਾਲ ਪਿਆਰ !
ਸੁਖ ਵਿੱਚ ਜਦੋਂ ਅਚੇਤ ਹੋਣ ਸਭ, ਆਪ ਉਨ੍ਹਾਂ ਦੀ ਕਰਦੀ ਸਾਰ.

---

*ਸੁਲੱਖੀ ਨੂੰਹ, ਏਹ ਬੜੀ ਸ੍ਵਾਦਲੀ ਤੇ ਸਿੱਖ੍ਯਾ ਪੂਰਿਤ ਪੋਥੀ ਹਰੇਕ. ਦੇ ਪੜ੍ਹਨ ਜੋਗ ਹੈ ਮੁਲ ਸਿਰਫ ।॥) ਮਿਲਣ ਦਾ ਪਤਾ- ਭਾਈ ਅਮਰ ਸਿੰਘ, ਮੌਡਲ ਪ੍ਰੈਸ, ਮੈਕਲਫੋਡ ਰੋਡ, ਲਾਹੌਰ.

ਬਿਪਦਾ ਵਿੱਚ ਜਦ ਵੱਗਣ ਅਥਰੂ ਧੀਰਜ ਦੇ ਕੇ ਦੇਣਾ ਠਾਰ !
ਚਿੰਤ ਨਦੀ ਵਿੱਚ ਰੁੜ੍ਹਦਿਆਂ ਤਾਈਂ, ਬਾਹੋਂ ਪਕੜ ਲੰਘਾਣਾਂ ਪਾਰ,
ਕ੍ਰੋਧ ਨਾਲ ਜਦ ਚੜ੍ਹੇ ਤੀਊੜੀ, ਠੰਢਾ ਕਰਨਾ ਝਿੜਕ ਸਹਾਰ !
ਜਦ ਨਿਰਾਸਤਾ ਚਿਤ ਦੁਖਾਵੇ, ਲੱਕ ਬਨ੍ਹਾਣਾ ਕਰ ਹੁਸ਼ਿਆਰ.
ਸ਼ੁਭ ਸੰਕਲਪ ਮਨਾਂ ਵਿੱਚ ਭਰਨੇ ਕਰਨਾ ਨੇਕੀ ਲਈ ਤਿਆਰ.
ਆਗੂ ਬਣਨਾ ਸ਼ੁਭ ਮਾਰਗ ਦੀ, ਮਨ ਸ਼ੀਸ਼ੇ ਦੀ ਮੈਲ ਉਤਾਰ.
ਸ਼ੁਭ ਵਰਤਣ ਸ਼ੁਭ ਗੁਣ ਆਪਣੇ ਥੀਂ ਘਰ ਕਰ ਦੇਣਾਂ ਸੁਰਗ ਦੁਆਰ.
ਮੱਥਾ ਖਿੜਿਆ ਕੋਮਲ ਬਾਣੀ—ਮਿੱਠੀ ਮੋਹਣੀ ਤੇ ਰਸਦਾਰ.
ਹੇ ਸਤਵੰਤੀ ! ਹੇ ਵਡਭਾਗਣ ! ਏਹ ਸਭ ਤੇਰੇ ਹਨ ਅਧਿਕਾਰ.
ਹਾਂ ਫਿਰ ਵਰਤ ਇਨ੍ਹਾਂ ਸਭਨਾਂ ਨੂੰ ਬਣ ਕੇ ਸੁਘੜ ਸੁਲੱਛਣ ਨਾਰ.
ਤੇਰੀ ਸ਼ਕਤੀ ਤੇ ਸਮਰੱਥਾ ! ਹੈ ਕੁਝ ਨਾਹੀਂ ਪਾਰਾਵਾਰ !
ਜੇ ਏਹ ਸਭ ਅਧਿਕਾਰ ਤੇਰੇ ਹਨ ਤਦ ਕੁਝ ਹੋਰ ਨਹੀਂ ਦਰਕਾਰ,
ਚੰਗੀ ਤਰਾਂ ਸੰਭਾਲ ਇਨ੍ਹਾਂ ਨੂੰ ਇਹੋ ਬਥੇਰੀ ਤੈਨੂੰ ਕਾਰ ! ”

## (੭੬) ਨਿਰਮਾਨਤਾ.

ਮਸਕੀਨੀਆਂ ਇਕ ਵੱਡਾ ਬਲਵਾਨ ਸੀ, ਇਕੇਰਾਂ ਇਕ ਬੁੱਢਾ ਆਦਮੀ ਜੋ ਡਾਢਾ ਗਰੀਬ ਸੀ ਉਸ ਪਾਸ ਗਿਆ ਤੇ ਕਹਿਣ ਲੱਗਾ ਜੇ ਤੂੰ ਮੇਰੇ ਨਾਲ ਘੋਲ ਕਰੇਂ ਤਾਂ ਮੇਰੀ ਲੋੜ ਪੂਰੀ ਕਰਨ ਜੋਗੇ ਪੈਸੇ ਮਿਲ ਜਾਣ। ਮਸਕੀਨੀਆਂ ਦਯਾਵਾਨ ਵੀ ਵੱਡਾ ਸੀ ਸੋ ਮੰਨ ਗਿਆ, ਦੂਜੇ ਦਿਨ ਓਸ ਬੁੱਢੇ ਨੇ ਰਾਜੇ ਨੂੰ ਜਾ ਕੇ ਕਿਹਾ ਕਿ ਮੈਂ ਮਸਕੀਨੀਏ ਨਾਲ ਘੁਲਣਾ ਹੈ, ਰਾਜਾ ਨੇ ਪੰਜ ਸੌ ਮੋਹਰਾਂ ਦਾ ਇਨਾਮ ਲਿਖ ਦਿੱਤਾ, ਘੋਲ ਵਾਲੇ ਦਿਨ ਜਦੋਂ ਅਖਾੜੇ ਵਿੱਚ ਦੋਵੇਂ ਨਿੱਕਲੇ ਤਾਂ ਏਹ ਬੁੱਢਾ ਵੱਡਾ ਨਿਰਬਲ ਤੇ ਹੱਡੀਆਂ ਦਾ ਮੁੱਠਾ ਸੀ, ਤੇ ਮਸਕੀਨੀਆਂ ਚੰਗਾ ਤਿਆਰ ਤੇ

ਫੁੱਲਾਂ ਦੀ ਟੋਕਰੀ, ਜਾਂ ਹੀਰੇ ਦੀਆਂ ਕਣੀਆਂ ੬ ਹਿੱਸਾ. ੧[illegible]. ਬਲੀ ਜੁਆਨ ਸੀ, ਪਰ ਜਦ ਥਾਪੀ ਠੋਕ ਕੇ ਸਾਮਣੇ ਆਏ ਤਾਂ ਦਯਾਵਾਨ ਮਸਕੀਨੀਆਂ ਕੁਝ ਪਲ ਠਰਿੱਮਾ ਕਰਕੇ ਜਾਣ ਕੇ ਚੁਫਾਲ ਉਸਦੇ ਹੇਠਾਂ ਆ ਡਿੱਗਾ, ਤੇ ਇੱਦਾਂ ਬੁੱਢੇ ਨੂੰ ਪੰਜ ਸੌ ਮੋਹਰਾਂ ਇਨਾਮ ਦਿਵਾ ਦਿੱਤਾ, ਸ੍ਰੀ ਗੁਰੂ ਜੀ ਨੇ ਵੀ ਕਿਹਾ ਹੈ:—

'ਸੁਖੀ ਵਸੇ ਮਸਕੀਨੀਆਂ ਆਪ ਨਿਵਾਰ ਤਲੇ,
ਵਡੇ ਵਡੇ ਹੰਕਾਰੀਆ ਨਾਨਕ ਗਰਬ ਗਲੇ।'

ਜੋ ਆਦਮੀ ਆਪਣੇ ਤੋਂ ਨਿਰਬਲ ਤੇ ਧੱਕਾ ਕਰਦਾ ਹੈ, ਸੋ ਵੱਡਾ ਗੰਦਾ ਤੇ ਕਾਇਰ ਹੈ, ਵੱਡੇ ਦਿਲ ਵਾਲੇ ਮਨੁੱਖ ਦੂ ਤੇ ਦਯਾ ਕਰਦੇ ਹਨ ॥

ਇਹ ਚੰਗੀ ਗੱਲ ਹੈ ਜੋ ਆਦਮੀ ਵਿੱਚ ਹਾਥੀ ਜਿੰਨਾ ਬਲ ਹੋਵੇ, ਪਰ ਬਲ ਨੂੰ ਹਾਥੀ ਵਾਂਙੂ ਵਰਤਨਾ ਪਾਪ ਹੈ ॥

## (੭੭) ਨਕਲ ਕਰਨ ਤੋਂ ਪਹਿਲਾਂ ਸੋਚੋ

ਇੱਕ ਖੱਚਰ ਉੱਪਰ ਲੂਣ ਅਤੇ ਖੋਤੇ ਤੇ ਉੰਨ ਲੱਦੀ ਹੋਈ ਸੀ, ਰਸਤੇ ਵਿੱਚ ਇਕ ਵਹਿਣ ਆਯਾ, ਖੋਤਾ ਤਾਂ ਪੁੱਲ ਤੋਂ ਲੰਘ ਗਿਆ ਤੇ ਖੱਚਰ ਵਿੱਚੋਂ ਦੀ ਲੰਘਣ ਲੱਗੀ, ਸੋ ਇਸ ਦਾ ਭਾਰ ਲੂਣ ਗਿੱਲਾ ਹੋਕੇ ਖੁਰਨ ਲੱਗਾ ਤੇ ਹਲਕਾ ਹੋ ਗਿਆ, ਵਹਿਣੋਂ ਲੰਘ ਕੇ ਖੱਚਰ ਨੇ ਖੋਤੇ ਨੂੰ ਆਪਣੀ ਵਿਥਯਾ ਖੁਸ਼ੀ ਨਾਲ ਦੱਸੀ, ਇੰਨੇ ਚਿਰ ਵਿੱਚ ਇਕ ਹੋਰ ਨਾਲਾ ਆ ਗਿਆ ਹੁਣ ਖੋਤਾ ਵੀ ਵਿੱਚੋਂ ਲੰਘਣ ਲੱਗਾ, ਪਰ ਓਸਦੀ ਉੰਨ ਪਾਣੀ ਨਾਲ ਭਿੱਜ ਕੇ ਬਹੁਤ ਭਾਰੀ ਹੋ ਗਈ, ਜਿਸ ਨਾਲ ਵਿਚਾਰਾ ਖੋਤਾ ਦੱਬੀਦਾ ਹੀ ਮਰ ਗਿਆ, ਵਿਚਾਰ ਤੋਂ ਪਤਾ ਲੱਗਦਾ ਹੈ ਜੋ ਕਈ ਵਾਰੀ ਇਕੋ ਜੇਹੀਆਂ ਗੱਲਾਂ ਵੀ ਸਬਨਾਂ ਨੂੰ ਠੀਕ ਨਹੀਂ ਹੁੰਦੀਆਂ ॥

# [੭੮] ਦਿੱਲੀ ਦੇ ਬਾਦਸ਼ਾਹੀ ਜਲੂਸ
# ੨੩ ਦਿਸੰਬਰ ਸੰਨ ੧੯੧੨ ਨੂੰ ਸ੍ਰੀ ਹਜ਼ੂਰ ੧੦੮
# ਮਾਨਯਵਰ ਲਾਰਡ ਹਾਰਡਿੰਗ
# ਸਾਹਿਬ ਬਹਾਦ੍ਰ ਵਾਇਸਰਾਇ ਤੇ
# ਗ੍ਵਰਨਰ ਜੈਨਰਲ ਹਿੰਦੁਸਤਾਨ

ਪਰ

## ਕਿਸੇ ਪਰਮ ਨੀਚ ਦੀ ਘ੍ਰਿਣਾ ਯੋਗ ਮੰਦੀ ਕਰਤੂਤ
## ਤੇ ਦੇਸ ਵੱਲੋਂ ਫਿਟਕਾਰ!



**ਧਾਰਨਾ ਕਾਮਨ।**

ਏਹ ਕੀ ਤੂੰ ਕਹਿਰ ਕਮਾਇਆ ਓਇ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!
ਲਾਟ ਸਾਹਿਬ ਸਾਡੇ ਹਿੰਦੋਸਤਾਨ ਦਾ,
ਮਾਨੀ ਪਰਤਾਪੀ ਜੇਹੜਾ ਸਾਰੇ ਜਹਾਨ ਦਾ.
ਪੁੱਤਾਂ ਦੇ ਵਾਂਗ ਸਾਰੀ ਪਰਜਾ ਨੂੰ ਜਾਣਦਾ,
ਓਸ ਤੇ ਬੰਬ ਤੂੰ ਚਲਾਯਾ!
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਸੁਪਨੇ ਦੇ ਵਿੱਚ ਕਿਸੇ ਨੂੰ ਨਾਂ ਖਿਆਲ ਵੀ,
ਤੇਰੇ ਜੇਹਾ ਕੋਈ ਹੋਸੀ ਚੰਡਾਲ ਵੀ.

ਵਾਈਸਰਾਇ ਵਰਗੇ ਦੇਉਤੇ ਨਾਲ ਵੀ,
ਜਿਸ ਨੇ ਏਹ ਧ੍ਰੋਹ ਕਮਾਯਾ!
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਵਾਈਸਰਾਇ ਸਾਡਾ ਧਰਮਾਵਤਾਰੀ,
ਵਿਗੜੀ ਹੋਈ ਜਿਸ ਨੇ ਖੇਡ ਸੁਆਰੀ.
ਸਾਡੀ ਖਾਤਰ ਘਰ ਦੀ ਬੋਲੀ ਸਹਾਰੀ,
ਭਾਰਤ ਦਾ ਭਲਾ ਨਾਂ ਭੁਲਾਯਾ!
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਵਾਦੇ ਵਾਰੇ ਤੋਂ ਸਾਡੇ ਨਾਲ ਪਿਆਰ ਹੈ.
ਧਰਮ ਨਿਆਂਈ ਜਾਣੇ ਸਾਰਾ ਸੰਸਾਰ ਹੈ.
ਦਯਾ ਦਾ ਸੋਮਾਂ ਤੇ ਸੱਚਿਆਈ ਦਾ ਦ੍ਵਾਰ ਹੈ.
ਕਦੇ ਨਾਂ ਕਿਸੇ ਨੂੰ ਦੁਖਾਯਾ!
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਸਾਡੇ ਸੁਖਾਂ ਦਾ ਦਿਲੋਂ ਬੀੜਾ ਉਠਾਇ ਕੇ,
ਸ਼ਾਹਨਸ਼ਾਹ ਜੀ ਦੇ ਮੂੰਹੋਂ ਅਖਾਇ ਕੇ.
ਰਾਜਸਥਾਨ ਕਲਕੱਤੇ ਤੋਂ ਚਾਇ ਕੇ,
ਦਿੱਲੀ ਵਿੱਚ ਜਾ ਬਣਾਯਾ!
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਸਿੱਕਾਂ ਸਿਕੇਂਦੀ ਘੜੀ ਸੁਖਾਂ ਦੀ ਆਈ ਸੀ,
ਧੂਮ ਧੁਮਾ ਕੇ ਵੇਖਣ ਆਈ ਲੁਕਾਈ ਸੀ.

੧੩੬. ਬੰਬ ਦੇ ਪਾਪੀ ਦੀ ਮੰਦੀ ਕਰਤੂਤ ਤੇ ਦੇਸ ਦੀ ਫਿਟਕਾਰ.

ਪਹੁੰਚੀ ਸਵਾਰੀ ਚੌਂਕ ਚਾਨਣੀ ਜਾਂਦੀ ਸੀ,
ਉਤੋਂ ਤੂੰ ਗੋਲਾ ਕੀ ਵਰ੍ਹਾਯਾ !
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਰੰਗ ਦੇ ਵਿੱਚ ਦੁਸ਼ਟਾ ਭੰਗ ਤੂੰ ਪਾਇ ਕੇ,
ਲਾਨਤ ਦਾ ਤੌਕ ਗਲ ਵਿੱਚ ਪੁਆਇਕੇ.
ਫਿੱਟੇ ਫਿੱਟੇ ਸਭਨਾਂ ਪਾਸੋਂ ਕਰਾਇ ਕੇ,
ਲਾਭ ਤੂੰ ਦੱਸ ਕੀ ਉਠਾਯਾ ?
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਸਾਡੇ ਉਪਰ ਏਡਾ ਭਾਰਾ ਇਤਬਾਰ ਸੀ,
ਪਹਿਰੇ ਰਖਵਾਲੀ ਦਾ ਨਾਂ ਕੀਤਾ ਵਿਚਾਰ ਸੀ.
ਖਬਰੇ ਏਹ ਕੇਹੜਾ ਬੈਠਾ ਮੂਜ਼ੀ ਮੁਰਦਾਰ ਸੀ,
ਸ਼ਰਮ ਹਯਾ ਨਾਂ ਜਿਸ ਨੂੰ ਆਯਾ !
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਮੀਟੇ ਗਏ ਦੰਦ ਸਾਰੀ ਲੁਕਾਈ ਦੇ.
ਹੋਏ ਹਨੇਰ ਜਦੋਂ ਅੱਚਣਚਾਈ ਦੇ.
ਲਖ ਲਾਨਤ ਏਹੋ ਜੇਹੇ ਕਸਾਈ ਦੇ,
ਜਿਸ ਨੇ ਹਨੇਰ ਏਹ ਮਚਾਯਾ !
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਸਦਕੇ ਕਰਤਾਰ ਰੱਖਣਹਾਰੇ ਤੋਂ ਜਾਈਏ,
ਲੱਖਾਂ ਲੱਖਾਂ ਓਹਦਾ ਸ਼ੁਕਰ ਮਨਾਈਏ.

ਬੰਮਾਂ ਦੇ ਵਿਚੋਂ ਬਦੁੜਨ ਵਾਲਾ ਧਿਆਵੀਏ,
ਆਪਣਾ ਹੱਥ ਦੇ ਬਚਾਯਾ !
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਹਿਰ ਕਮਾਯਾ !!
ਬੰਬ ਦਾ ਗੋਲਾ ਵਿੱਚ ਹੌਦੇ ਦੇ ਆ ਗਿਆ.
ਕੁਰਸੀ ਦੇ ਪਿੱਛੇ ਪੈ ਕੇ ਪਾਟ ਪਟਾ ਗਿਆ.
ਕੁਰਸੀ ਦੇ ਟੋਟੇ ਟੋਟੇ ਕਰਕੇ ਉੜਾ ਗਿਆ.
ਚੌਰੀ ਬਰਦਾਰ ਮਾਰ ਛਾਯਾ !
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਰਖਣ ਵਾਲੇ ਦੇ ਲੋਕੋ ਰਾਹ ਨਿਆਰੇ ਨੇ.
ਵਾਈਸਰੀਨਾ ਜੀ ਤਾਂ ਰਹੇ ਨਿਆਰੇ ਨੇ.
ਲਾਟ ਸਾਹਿਬ ਸਾਡੇ ਉੱਚੇ ਸਤਾਰੇ ਨੇ.
ਥੋੜਾ ਜੇਹਾ ਦੁਖ ਪਾਯਾ !
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਦੁਖ ਏ ਭਾਵੇਂ ਜਰਾ ਔਖਾ ਭੀ ਆਯਾ ਸੀ,
ਜਿੰਦ ਦਾ ਸਦਕਾ ਸਭ ਨੇ ਇਸ ਨੂੰ ਮਨਾਯਾ ਸੀ.
ਧੰਨ ਪਰਮੇਸਰ ਜਿਸ ਨੇ ਰੱਖ ਵਖਾਯਾ ਸੀ,
ਸੂਲੀ ਨੂੰ ਸੂਲ ਚਾ ਬਣਾਯਾ !
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਇਆ !!.
ਹੌਸਲਾ ਵੇਖੋ ਸਾਡੇ ਵਾਈਸਰਾਇ ਦਾ,
ਹੱਕੀ ਚੱਲੋ [illegible] ਹਾਥੀ ਬਾ ਕਾਇਦਾ.

੧੩੮. ਬੰਬ ਦੇ ਪਾਪੀ ਦੀ ਮੰਦੀ ਕਰਤੂਤ ਤੇ ਦੇਸ ਦੀ ਫਿਟਕਾਰ.

ਲੇਡੀ ਜੀ ਨੇ ਵੇਖ ਰੰਗ ਮੁਰਝਾਇ ਦਾ,
ਹਾਥੀ ਨੂੰ ਹੇਠ ਬਿਠਵਾਯਾ ! ੧੪.
  ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
  ਏਹ ਕੀ ਤੂੰ ਕਹਿਰ ਕਮਾਯਾ !!
ਛੇਤੀ ਦੇ ਨਾਲ ਮੋਟਰ ਵਿੱਚ ਬਿਠਾਇ ਕੇ,
ਕੀਤਾ ਇਲਾਜ ਹਸਪਤਾਲ ਪੁਚਾਇ ਕੇ.
ਰੱਬ ਹੀ ਆਰਾਮ ਦਿੱਤਾ ਆਪ ਹੀ ਆਇ ਕੇ,
ਪਹਿਲੋਂ ਜਿੱਸ ਨੇ ਸੀ ਬਚਾਯਾ.
  ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
  ਏਹ ਕੀ ਤੂੰ ਕਹਿਰ ਕਮਾਯਾ !!
ਦੁੱਖ ਦੀ ਖਬਰ ਉੱਡੀ ਖੰਭ ਲੁਆਇ ਕੇ,
ਘੜੀਆਂ ਦੇ ਵਿੱਚ ਪੁੱਜੀ ਲੰਡਨ ਵੀ ਜਾਇ ਕੇ.
ਭਾਰਤ ਦੇ ਵਿੱਚ ਘਰ ਘਰ ਖਬਰ ਪੁਚਾਇ ਕੇ,
ਹਾ ਹਾ ਕਾਰ ਮਚਵਾਇਆ !
  ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
  ਏਹ ਕੀ ਤੂੰ ਕਹਿਰ ਕਮਾਯਾ !!
ਦਫਤਰ ਸਰਕਾਰੀ ਕਲਮਾਂ ਛੱਡ ਖਲੋ ਗਏ,
ਲੋਕੀ ਸਾਰੇ ਭੋਰ ਭੋਰ ਸੇ ਹੋ ਗਏ.
ਪੈਰਾਂ ਦੇ ਹੇਠੋਂ ਮੁੜਕੇ ਸਭਨਾਂ ਦੇ ਚੋ ਗਏ,
ਡਾਢਾ ਹਨੇਰ ਕਿਸੇ ਪਾਯਾ.
  ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
  ਏਹ ਕੀ ਤੂੰ ਕਹਿਰ ਕਮਾਯਾ !!
ਤਾਰਾਂ ਦੇ ਢੇਰ ਲੱਗੇ ਦਿੱਲੀ ਤੇ ਆਇ ਕੇ,
ਖਲਕਤ ਨੇ ਹੋਰ ਸਾਰੇ ਕੰਮ ਭੁਲਾਇ ਕੇ.

ਕੀਤੇ ਅਰਦਾਸੇ ਘਰੀਂ ਜਾਪ ਰਖਾਇ ਕੇ,
ਸੱਚੇ ਕਰਤਾਰ ਨੂੰ ਧਿਆਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਸੱਚਿਆ ਸਾਈਆਂ ਜ਼ਾਹਰੀ ਕਲਾ ਵਿਖਾਈਂ ਤੂੰ,
ਨੇੜੇ ਹੋਕੇ ਸਾਡੀਆਂ ਸੁਣੀ ਦੁਆਈਂ ਤੂੰ.
ਦਿਨਾਂ ਦਾ ਦੁੱਖ ਘੜੀਆਂ ਵਿਚ ਹਟਾਈਂ ਤੂੰ,
ਸਭ ਨੇ ਏਹ ਸੀ ਹੱਥ ਉਠਾਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਸਭ ਦਾ ਧਿਆਨ ਏਹੋ ਵੱਲ ਸੀ ਲੈ ਰਿਹਾ,
ਚਿੱਤ ਹਜ਼ੂਰ ਦਾ ਹੁਣ ਰਾਜੀ ਹੋ ਹੈ ਰਿਹਾ.
ਸੁਖ ਸੁਨੇਹਾ ਕਦੋਂ ਕੰਨੀ ਹੈ ਪੈ ਰਿਹਾ,
ਸਭ ਨੂੰ ਏ ਚਾਉ ਸੀ ਸਮਾਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਸੱਚੇ ਕਰਤਾਰ ਸੁਣੀ ਲੋਕਾਂ ਦੀ ਦਾਰੀ ਵੀ,
ਆਪਣੀ ਮੇਹਰ ਪਹਿਰੇਦਾਰ ਖਲ੍ਹਾਰੀ ਵੀ.
ਵੈਦਾਂ ਨੇ ਵਾਹ ਲਾਈ ਆਪਣੀ ਸਾਰੀ ਵੀ,
ਖੁੱਸ਼ੀ ਦਾ ਦਿਨ ਫੇਰ ਆਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ!
ਏਹ ਕੀ ਤੂੰ ਕਹਿਰ ਕਮਾਯਾ!!
ਵਾਈਸਰਾਇ ਨੇ ਦਰਬਾਰ ਲਗਾਇ ਕੇ,
ਆਪਣੇ ਮੂੰਹੋਂ ਮਿੱਠੇ ਵਾਕ ਅਲਾਇ ਕੇ.

**੧੪੦. ਬੰਬ ਦੇ ਪਾਪੀ ਦੀ ਮੰਦੀ ਕਰਤੂਤ ਤੇ ਦੇਸ ਦੀ ਫਿਟਕਾਰ.**

ਪ੍ਰੇਮ ਦੀ ਭਰੀ ਤਕਰੀਰ ਸੁਣਾਇ ਕੇ,
ਹੌਸਲਾ ਸਭ ਦਾ ਵਧਾਯਾ.
    ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
    ਏਹ ਕੀ ਤੂੰ ਕਹਿਰ ਕਮਾਯਾ !!
"ਸਾਡਾ ਪਿਆਰ ਜੇੜ੍ਹਾ ਦੇਸ ਦੇ ਨਾਲ ਹੈ,
ਓਸ ਦੇ ਵਿੱਚ ਆਯਾ ਰੱਤੀ ਨਾਂ ਵਾਲ ਹੈ"
ਬਾਕੀ ਨਾਂ ਕੋਈ ਸਾਨੂੰ ਦੁਖ ਮਲਾਲ ਹੈ,
ਤੁਸਾਂ ਜੋ ਮੋਹ ਦਿਖਲਾਯਾ.
    ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
    ਏਹ ਕੀ ਤੂੰ ਕਹਿਰ ਕਮਾਯਾ !!
ਵੇਖੋ ਲੋਕੋ ਏਸ ਦੇਵ ਸੁਭਾਉ ਨੂੰ,
ਐਡੇ ਦੁਖਦਾਈ ਪਾਕੇ ਬੰਬ ਦੇ ਘਾਉ ਨੂੰ.
ਰੱਤੀ ਭਵਾਯਾ ਨਹੀਂ ਦਿਲ ਦਰਯਾਉ ਨੂੰ,
ਓਹੋ ਪਿਆਰ ਹੈ ਜਿਤਾਯਾ.
    ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
    ਏਹ ਕੀ ਤੂੰ ਕਹਿਰ ਕਮਾਯਾ !!
ਵਾਈਸਰਾਇ ਜੇਕਰ ਬੁੱਲ੍ਹ ਹਿਲਾਉਂਦੇ,
ਉਸੇ ਵੇਲੇ ਓਥੇ ਤੋਪਾਂ ਜੁੜਾਉਂਦੇ.
ਕਈਆਂ ਦਾ ਘਾਣ ਬਚਾ ਘਾਣੀ ਪਿੜਾਉਂਦੇ,
ਫੇਰ ਪਰ ਤਰਸ ਹੀ ਕਮਾਯਾ.
    ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
    ਏਹ ਕੀ ਤੂੰ ਕਹਿਰ ਕਮਾਯਾ !!
ਮਤਾਂ ਬੇਦੋਸਾ ਕੋਈ ਮਾਰਿਆ ਜਾਏ ਨਾਂ,
ਪਾਪੀ ਦੇ ਬਦਲੇ, ਧਰਮੀ ਦੁੱਖ ਉਠਾਏ ਨਾਂ.

ਪੁਲਸ ਬੇ ਸੋਚੇ ਕਿਸੇ ਤਾਂਈ ਦੁਖਾਏ ਨਾਂ,
ਐਸਾ ਸੁਨੇਹੜਾ ਪੁਚਾਯਾ.
　　ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
　　ਏਹ ਕੀ ਤੂੰ ਕਹਿਰ ਕਮਾਯਾ !!
ਪੁਲਸ ਹੈ ਭਾਲ ਵਿੱਚ ਜੋਰ ਲਗਾ ਰਹੀ,
ਬ੍ਰਿਟਿਸ਼ ਸਰਕਾਰ ਇਨਾਮ ਠਹਿਰਾ ਰਹੀ.
ਲੰਡਨ ਦੀ ਕੌਂਸਲ ਹੈ ਤਕੀਦ ਘਲਾ ਰਹੀ.
ਪਾਪੀ ਦਾ ਪਤਾ ਨਹੀਂ ਆਯਾ.
　　ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
　　ਏਹ ਕੀ ਤੂੰ ਕਹਿਰ ਕਮਾਯਾ !!
ਭਾਰਤ ਭਰਾਓ ਸੁਣਿਓ ਕੰਨ ਲਗਾਇ ਕੇ,
ਰਖਣੀ ਨਹੀਂ ਕੋਈ ਕਸਰ ਉਠਾਇ ਕੇ.
ਪਾਪੀ ਦੀ ਸੂੰਧਕ ਤੀਕ ਕਿਤੋਂ ਭੀ ਪਾਇ ਕੇ,
ਚਾਹੀਏ ਸਰਕਾਰ* ਦੇ ਪੁਚਾਯਾ.
　　ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
　　ਏਹ ਕੀ ਤੂੰ ਕਹਿਰ ਕਮਾਯਾ !!
ਮਹੁਰੇ ਦੀ ਗੇਂਦਲ ਜੋ ਹਨੇਰ ਨੇ ਮਾਰਦੇ,
ਦੇਸ ਦਾ ਭਲਾ ਬੁਰਾ ਨਹੀਂ ਵਿਚਾਰਦੇ.
ਸਾਰੇ ਸੰਸਾਰ ਵਿੱਚ ਗੰਦ ਖਿਲਾਰਦੇ,
ਚਾਹੀਏ ਏਨਾਂ ਨੂੰ ਫਸਾਯਾ.
　　ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
　　ਏਹ ਕੀ ਤੂੰ ਕਹਿਰ ਕਮਾਯਾ !!
ਪਾਪੀਆਂ ਵਾਲਾ ਦੇਸ ਹੁੰਦਾ ਬਦਨਾਮ ਹੈ,
ਸਜਣਾਂ ਦੇ ਸੁੱਖਾਂ ਤਾਂਈਂ ਕਰਦਾ ਹਰਾਮ ਹੈ.

੧੪੨. ਐਸਾ ਜੋ ਦੇਸ ਦ੍ਰੋਹੀ ਫਿਰਦਾ ਗੁਮਨਾਮ ਹੈ.
ਚਾਹੀਏ ਓਸ ਨੂੰ ਪ੍ਰਗਟਾਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਲੋੜ ਨਹੀਂ ਸਾਨੂੰ ਐਸੇ ਕਸਾਈਆਂ ਦੀ,
ਚਾਹ ਨਹੀਂ ਏਨਾਂ ਬੇ ਹਯਾਈਆਂ ਦੀ.
ਜੜ੍ਹ ਕੱਟੇ ਜੇਹੜਾ ਆਪਣੇ ਭਾਈਆਂ ਦੀ,
ਫਾਂਸੀ ਤੇ ਚਾਹੀਏ ਓ ਚੜ੍ਹਾਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਰਾਜ ਅੰਗ੍ਰੇਜ਼ੀ ਵਰਗਾ ਰਾਜ ਨਾਂ ਕਾਈ ਜੇ.
ਬਰਕਤਾਂ ਏਹਦੀਆਂ ਨੂੰ ਜਾਣੇ ਲੁਕਾਈ ਜੇ.
ਲਖ ਲਾਨਤ ਜਿਸਨੇ ਕਦਰ ਨਾ ਪਾਈ ਜੇ,
ਪਾਪ ਦਾ ਹੌਸਲਾ ਵਧਾਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!
ਥੋੜਾ ਜਿਹਾ ਹੀ ਅਜੇ ਬੀਤਿਆ ਕਾਲ ਹੈ,
ਸਭਨਾਂ ਨੂੰ ਯਾਦ ਅਪਣਾ ਪਿਛਲਾ ਹਵਾਲ ਹੈ.
ਹੁੰਦੀ ਰਹੀ ਬਾਬ ਸਾਡੇ ਜੋ ਨਾਲ ਹੈ,
ਧੰਨ ਸਰਕਾਰ ਦਾ ਹੈ ਸਾਯਾ.
ਏਹ ਕੀ ਤੂੰ ਕਹਿਰ ਕਮਾਯਾ ਓ ਪਾਪੀਆ !
ਏਹ ਕੀ ਤੂੰ ਕਹਿਰ ਕਮਾਯਾ !!

---

ਕਿੱਸਾ ਬੰਬ ਦਾ ਵੱਖਰਾ ਵੀ ਅਸਾਂ ਛਾਪ ਦਿੱਤਾ ਹੋਯਾ ਹੈ, ਮੁੱਲ )॥ ਮੁਫਤ ਵੰਡਣ ਲਈ ੨) ਸੌ ਮਿਲਣ ਦਾ ਪਤਾ [redacted]
ਭਾਈ ਅਮਰ ਸਿੰਘ, ਮੌਡਲ ਪ੍ਰੈਸ, ਮੈਕਲਜੋਡ ਰੋਡ, ਲਾਹੌਰ.

## (੭੯) ਹਊਆ ਜਿੰਨ ਭੂਤ ਯਾ ਸਾਯਾ.

ਸਾਡੇ ਦੇਸ ਦੇ ਬਾਲ ਹਨੇਰੇ ਵਿੱਚ ਇਕੱਲੇ ਨਹੀਂ ਜਾਂਦੇ, ਕਈ ਵਾਰੀ ਵੱਡੇ ੨ ਆਦਮੀ ਤੇ ਤੀਵੀਆਂ ਵੀ ਮੂਰਖਤਾ ਵੱਸ ਡੈਰ ਜਾਂਦੇ ਹਨ, ਜੇ ਤੁਸੀਂ ਪੁੱਛੋ ਕਿ ਕੀ ਸਬੱਬ ? ਤਾਂ ਕਹਿੰਦੇ ਹੰਨ ਭੂਤ ਹੈ। ਏਹੋ ਜੇਹਾ ਭੂਤ ਅਕਸਰ ਅੱਧੀ ਰਾਤੀ ਹੀ ਆਉਂਦਾ ਹੈ, ਪਰ ਕਈ ਦਲੇਰ ਭੂਤ ਦਿਨੇ ਵੀ ਦਿੱਸ ਪੈਂਦੇ ਹਨ॥

ਸਾਂਡੇ ਦੇਸ ਦੇ ਭੂਤ ਸਾਰਿਆਂ ਦੇਸਾਂ ਤੋਂ ਵੱਖਰੇ ਹਨ, ਭੂਤ ਡਰਾਊਨੇ ਚੁਪ ਚੁਪਾਤੇ ਤੇ ਮੂਰਖਾਂ ਨੂੰ ਦੁੱਖ ਦੇਣ ਵਾਲੇ ਹੁੰਦੇ ਹਨ ਤੇ ਕਦੀ ਦੋ ਇਕੱਠੇ ਨਹੀਂ ਮਿਲਦੇ, ਜਦ ਓਨ੍ਹਾਂ ਦੇ ਦੰਦ ਵੀ ਨਹੀਂ ਹੁੰਦੇ ਤਾਂ ਫੇਰ ਪੁੱਛੋ ਜੋ ਚਾਉਲ ਫਲ ਫੁੱਲ ਜੋ ਚੜ੍ਹਾਉਂਦੇ ਹਨ ਸੋ ਭੂਤ ਕਿੱਸ ਤਰਾਂ ਖਾਂਦਾ ਹੈ ? ਇਕ ਹੋਰ ਵੱਡੀ ਗੱਲ ਇਹ ਹੈ ਜੋ ਭੂਤ ਚਾਨਣੇ ਤੋਂ ਡਰਦਾ ਹੈ, ਪਰ ਵਿੱਦਯਾ ਦੇ ਚਾਨਣੇ ਤੋਂ ਤਾਂ ਵੱਡਾ ਭੌ ਖਾਂਦਾ ਹੈ, ਸਾਡੇ ਦੇਸ ਵਿੱਚ ਵੀ ਹੁਣ ਅਜੇਹੇ ਮੂਰਖਾਂ ਦੇ ਭੂਤ, ਵਿੱਦਯਾ ਦੇ ਸੂਰਜ ਬਲ ਨਾਲ ਘਟਦੇ ਜਾਂਦੇ ਹਨ॥

ਭੂਤਾਂ ਦਾ ਹਾਲ ਵਹਿਮ ਹੈ, ਕੋਈ ਆਦਮੀ ਰਾਤੀ ਹਨੇਰੀ ਥਾਂ ਤੋਂ ਲੰਘਣ ਵੇਲੇ ਕਿਸੇ ਚੀਜ ਤੋਂ ਡਰ ਜਾਂਦਾ ਹੈ, ਪਰ ਜੇ ਨੇੜੇ ਹੋ ਕੇ ਦੇਖੇ ਤਾਂ ਕੋਈ ਚਿੱਟਾ ਪੱਥਰ ਯਾ ਲੀਰ ਮਲੂੰਮ ਹੁੰਦੀ ਹੈ, ਪਰ ਜੇ ਓਦਾ ਹੀਆਂ ਨੇੜੇ ਜਾਣ ਦਾ ਨ ਪਵੇ ਤਾਂ ਭੂਤ ਵੇਖਿਆ ਕਹਿੰਦਾ ਹੈ.

ਇੱਸੇ ਤਰਾਂ ਜਦ ਸ਼ਰਾਬ, ਅਫੀਮ ਯਾ ਕੋਈ ਨਸ਼ਾ ਪੀਤਾ ਹੋਵੇ ਤਾਂ ਕਈ ਵਹਿਮ ਦਿੱਸਦੇ ਹਨ, ਸਬ ਤੋਂ ਵੱਡਾ ਭੂਤ ਮਨ ਦਾ ਡਰ ਹੈ, ਓਹ ਮਨੁੱਖ ਜੋ ਇੱਕ ਅਕਾਲ ਪੁਰਖੁ ਨੂੰ ਸਾਰੇ ਹਾਜ਼ਰ ਨਾਜ਼ਰ ਜਾਣਦੇ ਹਨ ਸੋ ਭੂਤਾਂ ਤੋਂ ਕਦੀ ਨਹੀਂ ਡਰਦੇ॥

## (੯੦) ਸੱਸਾ ਅੱਖਰ ਤੇ ਗੁੱਝੇ ਭੇਦ.

ਇਕੇਰਾਂ ਮਹਾਰਾਜਾ ਜਸਵੰਤ ਸਿੰਘ ਜੀ ਲੜਾਈ ਤੇ ਗਏ ਹੋਏ ਸੀ, ਜਦ ਵਿਜਯ ਪਾਈ ਤਾਂ ਘਰ ਰਾਣੀਆਂ ਨੂੰ ਲਿਖਯਾ, ਕਿ ਏਧਰ ਦੀ ਕਿਸੇ ਸੁਗਾਤ ਦੀ ਲੋੜ ਹੋਵੇ ਤਾਂ ਲਿਖਣੀ ॥

ਇਸ ਦੇ ਉੱਤਰ ਵਿਚ ਕਿਸੇ ਰਾਣੀ ਨੇ ਕੁਝ ਕਿਸੇ ਨੇ ਕੁਝ ਲਿਖਯਾ, ਪਰ ਇਕ ਰਾਣੀ ਨੇ ਲਾਲ ਕਾਗਤ ਲੈ ਕੇ ਉੱਤੇ ਵਡਾ ਸਾਰਾ "ਸੱਸਾ" ਲਿਖਕੇ ਭੇਜ ਦਿੱਤਾ, ਜਦ ਮਹਾਰਾਜੇ ਨੇ ਪੱਤਰ ਖੋਲੇ ਤਾਂ ਹਰੇਕ ਲਈ ਜੋ ਕੁਝ ਲਿਖਯਾ ਸੀ ਮੰਗਾਯਾ, ਪਰ ਇਸ ਰਾਣੀ ਦੇ "ਸੱਸੇ" ਅੱਖਰ ਦਾ ਗੁੱਝਾ ਭੇਤ ਨ ਖੁੱਲ੍ਹਿਆ, ਕਈ ਮਸ਼ਵਰੇ ਹੋਏ, ਅਖੀਰ ਨੂੰ ਇਕ ਬੁੱਢੇ ਮੰਤ੍ਰੀ ਨੇ ਸੋਚ ੨ ਕੇ ਕਿਹਾ ਕਿ ਕਾਗਤ ਲਾਲ ਦਾ ਮਤਲਬ ਲਾਲ ਹੈ ਤੇ "ਸੱਸਾ" ਲਿਖਕੇ ਰਾਣੀ ਨੇ ਲਾਲਸਾ ਸੰਕੇਤ ਦੱਸਯਾ ਹੈ. ਏਹ ਗੱਲ ਸਾਰਿਆਂ ਦੇ ਮਨ ਨੂੰ ਠੀਕ ਜਾਪੀ, ਸੋ ਮਹਾਰਾਜੇ ਨੇ ਜਲਦੀ ਹੀ ਰਾਜਧਾਨੀ ਨੂੰ ਮੋੜਾ ਪਾਯਾ ਤੇ ਇਸ ਰਾਣੀ ਦੇ ਅੰਤ੍ਰੀਵ ਆਸ਼ਯ ਨੂੰ ਆ ਪੂਰਣ ਕੀਤਾ, ਚਿੱਠੀ ਲਿਖਣ ਵੇਲੇ ਹਮੇਸ਼ਾਂ ਸੰਜਮ ਨਾਲ ਵਰਤੋ ਜੋ ਥੋੜੇ ਅੱਖਰ ਤੇ ਭਾਵ ਬਹੁਤਾ ਹੋਵੇ.*

## (੯੧) ਬੈਸੰਤ੍ਰ, ਬੈਰੀ, ਤੇ ਬਿਆਧ ਕਦੀ ਛੋਟੇ ਨ ਜਾਣੋ:

ਜਿਸ ਤਰਾਂ ਵੈਰੀ ਲਿਊਂ ੨ ਕੇ ਲੁਕਾ ਛਿਪਾ ਨਾਲ ਵਾਰ ਕਰਨੋ

---

*"ਚਿਠੀ ਪਤ੍ਰ" ਸਬਤ੍ਰਾਂ ਦੀ ਆਪਸ ਦੀ ਚਿੱਠੀ ਚਪੱਠੀ ਤੇ ਸਰਕਾਰੀ ਕਾਗਜ਼ਾਤ ਆਦਿਕ ਲਿਖਣ ਦੇ ਸਹਿਲੇ ਤ੍ਰੀਕੇ ਮੂਲ ਸਿਰਫ ≡) ਭਾਈ ਅਮਰ ਸਿੰਘ, ਮੈਨੇਜਰ, ਮੌਡਲ ਪ੍ਰੈਸ ਮੈਕਲਜੋਡ ਰੋਡ, ਪੋਸਟ ਬੌਕਸ ੪੮, ਲਾਹੌਰ ਤੋਂ ਮੰਗਾਕੇ ਲਾਭ ਉਠਾਓ

ਨਹੀਂ ਸੈਂਗਦਾ, ਇੱਸੇ ਤਰਾਂ ਰੋਗ ਹੈ, ਰੋਗ ਜਦ ਤੋੜੀ ਮੂਲ ਤੋਂ ਨ ਉੱਖੜ ਜਾਵੇ ਉਸ ਦਾ ਵਿਸਾਹ ਨ ਕਰੋ, ਤੇ ਨਾ ਹੀ ਕਦੀ ਅੱਗ ਦੀ ਚਿਣਗ ਨੂੰ ਛੋਟੀ ਜਾਣੋਂ ਜੋ ਵਡੇ ੨ ਬਨਾਂ ਨੂੰ ਸੁਆਹ ਕਰ ਸਕਦੀ ਹੈ, ਬਿੱਲੀ ਕਿੱਦਾਂ ਨਿਉਂ ਨਿਉਂ ਕੇ ਸ਼ੈਹ ਲਾਉਂਦੀ ਹੈ.

ਤਨਕ ਸੋ ਚਿਨਗੋ, ਛਿਨਿਕ ਮਾਹਿ ਫਾਇ ਫਿਰੈ,
ਹੋਇ ਕੈ ਪ੍ਰਚੰਡ ਕਰੈ ਛਾਰ ਬਾਰ ਬਨੀਐ.
ਕੋਨੇ ਮਾਹਿ ਬਾਲਕ ਸੋ ਬਿਲੁਵਾ ਸਕੁਚ ਬੈਠਿਓ,
ਦਾਵ ਪਰੈ ਊਧਰ ਆਧ ਚੂਕੈ ਨਹੀਂ ਹਨੀਐ.
ਜੈਸੀ ਹੈ ਸੁਪੈਦ ਟਾਕੀ ਜਿਉਂ ਕੀ ਫਿਰ ਤਿਉਂ ਹੀ ਹੋਇ,
ਭੂਲੀਏ ਨਹੀਂ ਤੌ ਲੌ, ਜੌ ਲੌ ਮੂਲ ਤੇ ਨ ਹਨੀਐ.
ਬਸੁਧਾ ਕੇ ਬੀਚ ਜੋ ਵਿਜਜ ਕੋ ਚਾਹੈ ਦੇਵੀ ਦਾਸ,
'ਬੈਸੰਤ੍ਰ' 'ਬੈਰੀ' 'ਬਿਆਧ' ਕਬ ਹੂੰ ਛੋਟੇ ਨਾਹਿ ਗਨੀਐ.

## (੯੨) ਤਾੜਨਾ.

ਜੇ ਕੋਈ ਭੁੱਲ ਹੋ ਜਾਵੇ ਤਾਂ ਭੁੱਲਣ ਵਾਲੇ ਨੂੰ ਪ੍ਰੀਤ ਤੇ ਨਰਮੀ ਨਾਲ ਤਾੜੋ, ਸ਼ਾਂਤੀ ਤੇ ਧੀਰਜ ਨ ਛੱਡੋ, ਹੰਕਾਰ ਨਾਲ ਜਾ ਝਿੱਕੋ ਗਾਬੇ ਗੁੱਸੇ ਵਿੱਚ ਤਾੜਨਾ ਚੰਗਾ ਨਹੀਂ, ਨਾ ਹੀ ਰੋਣੀ ਸੂਰਤ ਬਨਾਕੇ ਤਾੜੋ ਤੇ ਕੌੜੇ ਬਚਨ ਬੋਲੋ, ਇਨ੍ਹਾਂ ਨਾਲ ਤਾੜਨ ਦਾ ਗੁਣ ਹੋਣ ਦੀ ਥਾਂ ਜਾਨ ਹੁੰਦਾ ਹੈ, ਇਸ ਨਾਲ ਭੁੱਲਣ ਵਾਲੇ ਦਾ ਮਨ ਤਪਦਾ ਤੇ ਸ਼ਾਂਤੀ ਗੁਵਾ ਦੇਂਦਾ ਹੈ, ਕ੍ਰੋਧ ਨਾਲ ਤਾੜਨ ਵਾਲੇ ਤੇ ਗੁੱਸਾ ਤੇ ਘ੍ਰਿਣਾ ਉਪਜਦੀ ਹੈ, ਭੁੱਲ ਨਹੀਂ ਦਿੱਸਦੀ ਜਿੱਸ ਤੋਂ ਸੁਧਾਰ ਹੋ ਸਕੇ, ਅਜੇਹੀ ਤਾੜਨਾ ਇਕ ਘਾਓ ਯਾ ਵੈਰ ਦਾ ਤੀਰ ਹੈ ਜਿਸ ਨਾਲ ਮਨੁੱਖ ਦਾ ਜੀ ਤੈੜਾ ਤੇ ਕਰੜਾ ਹੋ ਕੇ ਦੁਫਾੜ ਵਿੱਧਾ ਜਾਂਦਾ ਹੈ.

ਜੇ ਤਾੜਨਾ ਨਾਲ ਭੁੱਲਾਂ ਦੀ ਸਮਝ ਨ ਪਵੇ ਤਾਂ ਤਾੜਨਾ ਦਾ ਕੀ ਲਭਾ ਹੈ ?

ਤਾੜਨਾ ਦੀ ਕੌੜੀ ਗੋਲੀ ਨੂੰ ਪ੍ਰੀਤ ਦੇ ਸੋਨੇ ਦੇ ਵਰਕ ਵਿੱਚ ਲਪੇਟ ਕੇ ਮਿੱਠੇ ਵਾਕਾਂ ਦੀ ਖੰਡ ਨਾਲ ਦੇਵੋ ਨਹੀਂ ਤਾਂ ਇਹ ਗੋਲੀ ਕਦੀ ਵੀ ਗਲ ਤੋਂ ਹੇਠਾਂ ਨਹੀਂ ਲੰਘੇ ਗੀ.

## (੮੩) ਸ਼ੀਂਹ ਤੇ ਸੇਹ ਵ ਘਾਤੀਆਂ ਦੇ ਚਾਲੇ.

ਸੇਹ ਇਕ ਜਨਾਵਰ ਹੈ, ਜਿਦੇ ਪਿੰਡੇ ਤੇ ਛੀ ਇੰਚ ਤੋਂ ਲੈਕੇ ਇਕ ਫੁੱਟ ਤੱਕ ਲੰਮੇ ੨ ਰੰਗ ਬਰੰਗੇ ਤੱਕਲੇ ਸੂਈਆਂ ਨਾਲੋਂ ਵੀ ਤਿੱਖੇ ਹੁੰਦੇ ਹਨ, ਮੁਸੀਬਤ ਪਈ ਤੇ ਏਹ ਗੋਲ ਮੋਲ ਹੋਕੇ ਸੂਈਆਂ ਦਾ ਇਕ ਖਿੱਦੂ ਬਨ ਜਾਂਦਾ ਹੈ, ਏਹ ਐਸਾ ਜ਼ਾਲਮ ਜਾਨਵਰ ਹੈ ਕਿ ਘੋੜੇ ਆਦਿ ਕਿਸੇ ਜਾਨਵਰ ਦੇ ਪੈਰਾਂ ਵਿੱਚ ਵੜ ਜਾਵੇ ਤਦ ਉਸ ਨੂੰ ਪੱਛ ੨ ਕੇ ਹੀ ਮਾਰ ਸੁੱਟਦਾ ਹੈ.

ਇਕ ਸਮੇਂ ਦੀ ਗੱਲ ਹੈ ਕਿ ਇਕ ਸ਼ੇਰ ਦੇ ਘੁਰੇ ਵਿੱਚ ਉਸਦੇ ਤਿੰਨ ਚਾਰ ਬੱਚੇ ਖੇਡਦੇ ਸਨ, ਅਰ ਸ਼ੇਰ ਸ਼ੇਰਨੀ ਬਾਹਰ ਗਏ ਹੋਏ ਸੇ, ਸੇਹ ਨੇ ਆ ਕੇ ਬੇਨਤੀ ਕੀਤੀ ਕਿ ਮੇਰੇ ਵੈਰੀ ਮੈਨੂੰ ਮਾਰਦੇ ਹਨ ਤੁਸੀ 'ਸ਼ੇਰ' ਹੋ ਪਨਾਹ ਦੇਵੋ, ਭੋਲੇ ਸ਼ੇਰ ਬੱਚਿਆਂ ਨੇ ਕਿਹਾ ਆ ਜਾਓ,ਸੇਹ ਨੇ ਅੰਦਰ ਵੜਕੇ ਆਪਣਿਆਂ ਤੱਕਲਿਆਂ ਨਾਲ ਸ਼ੇਰ ਬੱਚਿਆਂ ਨੂੰ ਪੱਛ ਸਿੱਟਿਆ, ਏਹ ਦੁਰਗਤ ਦੇਖ ਕੇ ਉਨ੍ਹਾਂ ਸ਼ੇਰ ਬੱਚਿਆਂ ਨੇ ਹੱਥ ਜੋੜੇ ਕਿ ਤੁਸੀ ਸਾਡੇ ਘੁਰੇ ਤੋਂ ਨਿਕਲ ਜਾਓ, ਪਰ ਸੇਹ ਕਦ ਮੰਨੇ, ਅਤੇ ਕਹਿਣ ਲੱਗੀ, ਤੁਹਾਨੂੰ ਲੋੜ ਹੈ ਤਾਂ ਨਿਕਲ ਜਾਓ—ਮੈਂ ਤਾਂ ਹੁਣ ਨਹੀਂ ਨਿਕਲਦੀ, ਗੱਲ ਕੀ ਦੋਕੁ ਦਿਨਾਂ ਵਿਚ ਵਿਚਾਰੇ ਸ਼ੇਰ ਦੇ ਬੱਚੇ ਪਛੀਂਦੇ ੨ ਹੀ ਮਰ ਗਏ ਅਰ ਸ਼ੀਂਹ ਦੇ ਘੁਰੇ ਦੀ ਮਾਲਕ ਸੇਹ ਬਣ ਬੈਠੀ, ਸਿਧਾਂਤ:—

ਫੁੱਲਾਂ ਦੀ ਟੋਕਰੀ ਯਾਂ ਹੀਰੇ ਦੀਆਂ ਕਣੀਆਂ ੬ ਹਿੱਸਾ. ੧੪੭.

ਬਿਨਾ ਸੋਚ ਜੋ ਮਿੱਤ੍ਰ ਬਨਾਵਨ, ਬਿਨਾ ਪਰਖ ਜੋ ਯਾਰ ਸਜਾਵਨ
ਛੇਤੀ ਅਪਨਾ ਆਪ ਗੁਵਾਵਨ, ਧਨ ਇੱਜ਼ਤ ਸਭ ਮਾਲ ਮੁਹਾਵਨ
ਪਿੱਛੋਂ ਜਾਕੇ ਪਛੋਤਾਵਨ, ਬਿਨ ਪਛਤਾਵੇ, ਕਹੁ ਕੀ ਪਾਵਨ ?

"ਮਿਤ੍ਰ ਸ਼ਤ੍ਰ ਕੀ ਸਾਜਨੋਂ ਛੇਤੀ ਕਰੋ ਪਛਾਨ,
"ਨਦੀ ਕਨਾਰੇ ਰੁੱਖੜਾ" ਦੇਸ ਨਹੀਂ ਤਾਂ ਜਾਨ.

## (੮੪) ਜੂਆ.

ਪੁੱਤਰ—ਮਾਂ ਜੀ ! ਅੱਜ ਕੀ ਹੈ, ਸਾਰੇ ਗਲੀ ਮਹੱਲੇ ਵਿੱਚ ਤੀਵੀਆਂ ਦੇ ਤਰਿਵਣਾਂ ਦੇ ਤਰਿੰਵਣ ਬੈਠੇ ਕੌਡਾਂ ਪੈਸੇ ਲਈ ਹੱਸਦੇ ਖੇਡਦੇ ਦਿੱਸਦੇ ਹਨ ?

ਮਾਂ—ਦਿਵਾਲੀ ਦੇ ਦਿਹਾੜੇ ਹਨ, ਕੁੜੀਆਂ ਚਿੜੀਆਂ ਸੱਸਾਂ ਮਾਂਵਾਂ ਦੇ ਚਾ ਮਲ੍ਹਾਰ ਵਿਚ ਜੂਆ ਪਈਆਂ ਖੇਡਦੀਆਂ ਹਨ.

ਪੁੱਤਰ—ਬੇਬੇ ਜੀ ! ਫੇਰ ਤੁਸੀਂ ਏਨ੍ਹਾਂ ਨੂੰ ਦਸੱਦੇ ਕਿਉਂ ਨਹੀਂ ਜੋ ਜੂਆ ਖੇਡਣਾ ਵੱਡਾ ਭੈੜਾ ਹੈ, ਸਾਡੀ ਗਲੀ ਵਿੱਚ ਪਰਾਰ ਕਿਰਪੂ ਨੇ ਗਹਿਣੇ ਲੈਕੇ ਜੂਏ ਦਾ ਦਾਓ ਲਾਉਣ ਲਈ ਵਹੁਟੀ ਨੂੰ ਹੀ ਵੱਢ ਸਿੱਟਿਆ ਸਾ, ਨਾਲੇ ਬੁੱਧੂ ਦੀ ਮਾਂ ਨੇ ਸਾਰੇ ਗਹਿਣੇ ਜੂਏ ਵਿੱਚ ਹੀ ਹਾਰ ਦਿੱਤੇ ਸੇ.

ਮਾਂ—ਪੁੱਤਰ ! ਏਹ ਹਾਲ ਸਾਰਿਆਂ ਤੋਂ ਕੋਈ ਗੁੱਝਾ ਛਪਯਾ ਥੋੜਾ ਹੈ, ਅਜੇ ਕੱਲ੍ਹ ਹੀ ਧਰਮਸਾਲਾ ਵਿੱਚ ਭਾਈ ਜੀ ਨੇ ਕਥਾ ਕਰਦੇ ੨ ਰਾਜੇ ਯੁਧਿਸ਼ਟਰ ਤੇ ਰਾਜਾ ਨਲ* ਦਾ ਹਾਲ ਦੱਸਿਆ ਸੀ, ਜਿਨ੍ਹਾਂ ਨੇ ਜੂਏ ਦੇ ਮੂੰਹ ਸਾਰਾ ਰਾਜ ਭਾਗ ਗੁਵਾ ਦਿੱਤਾ, ਤੇ

---

*ਰਾਜਾ ਨਲ ਤੇ ਰਾਣੀ ਦਮਯੰਤੀ ਦਾ ਸਵਾਦਲਾ ਸਿੱਖਯਾ ਭਰਿਆ ਪ੍ਰਸੰਗ, ਮੁੱਲ ਗੁਰਮੁਖੀ ੧) ਉਰਦੂ ।।।) ਭਾਈ ਅਮਰ ਸਿੰਘ, ਮੈਨੇਜਰ, ਮੋਡਲ ਪ੍ਰੈਸ, ਮੈਕਲਜੋਡ ਰੋਡ, ਲਾਹੌਰ ਤੋਂ ਮੰਗਾਵੋ.

ਆਪਣੀਆਂ ਮਹਾਰਾਣੀਆਂ ਨੂੰ ਅਨੰਤ ਦੁਖ ਦਿੱਤੇ, ਨਾਲੇ ਏਹ ਵੀ ਦੱਸਿਆ ਸਾ ਜੋ ਬਾਲ ਮਾਪਿਆਂ ਦੀਆਂ ਹੀ ਆਦਤਾਂ ਸਿੱਖਦੇ ਹਨ, ਫੇਰ ਖਬਰ ਨਹੀਂ ਏਹ ਮਾਵਾਂ ਅਜੇਹੀ ਮੰਦੀ ਖੰਡ ਤੋਂ ਕਿਉਂ ਨਹੀਂ ਆਪਣੀ ਸੰਤਾਨ ਨੂੰ ਹੋੜਦੀਆਂ.

## [੮੫] ਗਹਿਣੇ.

ਭਤੀਜਾ—ਚਾਚਾ ਜੀ! ਅੱਜ ਕੀ ਹੈ ਜੋ ਏਥੇ ਪੁਲਸ ਆਈ ਬੈਠੀ ਹੈ?

ਚਾਚਾ—ਤੇਰੀ ਚਾਚੀ ਦੇ ਗਹਿਣੇ ਚੋਰੀ ਹੋ ਗਏ ਹਨ॥

ਭਤੀਜਾ—ਗਹਿਣੇ ਤੁਸਾਂ ਕਿਉਂ ਬਨਾਏ ਸੇ? ਮੇਰਾ ਭਰਾ ਨਾਨੂ ਤਾਂ ਗਲੀਆਂ ਵਿੱਚ ਪਿਆ ਰੁਲਦਾ ਹੈ, ਓਨੂੰ ਤੁਸਾਂ ਪੜ੍ਹਾ ਕੇ ਕਾਰੇ ਨਹੀਂ ਲਾਇਆ ਤੇ ਗਹਿਣੇ ਬਨਾਉਣ ਦੀ ਕਿੱਥੋਂ ਕਾਹਲ ਪਈ ਸੀ, ਕੀ ਏਨਾਂ ਵਾਫਰ ਰੁਪ੍ਯਾ ਹੈਗਾ ਸੀ?

ਚਾਚਾ—ਕੀ ਆਖੀਏ! ਏਹ ਬੁੱਢੀਆਂ ਕੁਝ ਪੇਸ਼ ਨਹੀਂ ਚੱਲਣ ਦੇਂਦੀਆਂ, ਏਨ੍ਹਾਂ ਨੂੰ ਕੀ ਪਤਾ ਕਿ ਸਾਡੇ ਤੇ ਕੇਹੇ ਗਰੀਬੀ ਦੇ ਦਿਨ ਆਏ ਹਨ, ਦਿਨੇ ਰੋਟੀ ਤੇ ਰਾਤ ਨੂੰ ਭੁੱਖ ਦਾ ਤਰਸੇਵਾਂ ਹੁੰਦਾ ਹੈ॥

ਭਤੀਜਾ—ਚਾਚਾ ਜੀ ਫੇਰ ਇਹ ਬਹੁਤਾ ਦੁਖ ਤੁਹਾਡਾ ਆਪਣਾ ਹੀ ਪਾਯਾ ਹੋਯਾ ਹੈਗਾ ਹੈ, ਭਲਾ ਸੋਚੋ, ਜੋ ਪਹਿਲੇ ਸੁਨਿਆਰੇ ਨੇ ਘਾੜ ਲਈ, ਫੇਰ ਕੁਝ ਸੁੱਚਾ ਮਾਲ ਵੀ ਓਹ ਨਹੀਂ ਦੇਂਦੇ, ਪਿੱਛੋਂ ਘਸਾਈ, ਵਟਾਈ, ਕੁਝ ਪਿੜ ਪੱਲੇ ਨਹੀਂ ਬਚਦਾ ਤੇ ਉਸ ਰਕਮ ਦਾ ਵਿਆਜ ਯਾ ਨਫਾ (ਜਿਦ੍ਹੇ ਨਾਲ ਰਾਤੀ ਰੋਟੀ ਰੱਜਵੀਂ ਮਿਲਣੀ ਸੀ) ਨਹੀਂ ਹੁੰਦਾ, ਹਿਸਾਬ ਕੀਤਿਆਂ ਪੰਜਾਂ ਵਰ੍ਹਿਆਂ ਵਿੱਚ ਜੇੜ੍ਹੀ ਰਕਮ ਦੂਣੀ ਹੋਣੀ ਸੀ ਅੱਧਾ ਹਿੱਸਾ ਭੀ ਨਹੀਂ ਮਿਲਦੀ, ਨਾਲੇ ਏਸ ਦੇ ਸਮੂਲਚੇ ਜਾਣ ਦਾ ਧੋਖਾ, ਕਈਆਂ

ਮਸੂੰਮ ਜਾਨਾਂ ਦਾ ਖਉ ਬਣ ਜਾਂਦਾ ਹੈ। ਕੀ ਤੀਵੀਆਂ ਦੀ ਏਹ ਗੰਦੀ ਤੇ ਭੈੜੀ ਵਾਦੀ ਹਟਾਨ ਵਿੱਚ ਕੋਈ ਦੋਸ਼ ਹੈ ? ਜਿਦੇ ਨਾਲ ਹਰ ਪਾਸਿਓਂ ਘਾਟਾ ਹੀ ਘਾਟਾ ਹੈ, ਕੱਪੜੇ ਭਾਵੇਂ ਬੋ ਦਾ ਸੋਮਾ ਹੋਣ ਪਰ ਹਾਇ ! ਗਹਿਣੇ ਜਰੂਰ ਲਿਆਵੋ !

ਪਿਆਰੇ ਪਾਠਕੋ ਦੇਸ ਦੀ ਗਰੀਬੀ ਤੇ ਭੁੱਖ ਨੂੰ ਵਿਚਾਰੋ, ਤੇ ਏਹ ਗੰਦੀਆਂ ਰੀਤਾਂ ਸੱਪ ਦੀ ਕੁੰਜ ਵਾਂਗੂੰ ਲਾਹ ਕੇ ਸੁਚੇਤ ਹੋ ਜਾਵੋ, ਤੁਸਾਂ ਹੀ ਇਸ ਦੇਸ ਨੂੰ ਰਸਾਤਲ ਵਿੱਚੋਂ ਕੱਢਣਾ ਹੈ।

## (੯੬) ਮਿੱਤ੍ਰਾਂ ਦੀ ਪਛਾਣ ਤੇ ਵਤੀਰਾ.

### ਸੱਚੇ ਮਿੱਤ੍ਰ.

ਮੁਖ ਤੇ ਨ ਕਹੇਂ ਕਿਛ ਸੂਧੇ ਭਾਵ ਰਹੇਂ ਨਿਤ,
ਪਜਾਰੇ ਕੋ ਪ੍ਰਾਨ ਜਾਨ ਹਿਰਦੇ ਤੇ ਭੁਲਾਵੇਂ ਨ.
ਮੁਲਾਕਾਤ ਹੋਇ ਜਬ ਖੁਸ਼ੀ ਬਹੁਤ ਹੋਇ ਤਬ,
ਨੈਕ ਵਾਂਕੋ ਛੋੜ ਕਰਕੇ ਆਸ ਪਾਸ ਜਾਵੇਂ ਨ.
ਕਾਮ ਜੈਸੋ ਆਇ ਪਰੈ ਰਿਦੇ ਤੇ ਬਨਾਇ ਕਰੈਂ
ਸੰਤ ਸਿੰਘ ਨੈਕ ਭਰ ਚਿੱਤ ਕੇ ਭੁਲਾਵੇਂ ਨ.
ਕਹਿਤੇ ਹੈਂ ਥੋਰ ਪਰ ਕਮਾਵਤ ਹੈ ਸੁਮੇਰ ਸਮ,
ਬੇਰ ਬੇਰ ਕਹੋਂ ਤਾਂ ਕੀ ਸੰਗਤ ਕਮਾਵੇਂ ਨ.

## (੯੭) ਵਿਖਾਵੇ ਦੇ ਮਿੱਤਰ.

ਆਈਏ ਜੀ ਬੈਠੀਏ ਜੀ ਖਾਣੇ ਕੋ ਮੰਗਾਵੇਂ ਕਛੂ,
ਜਾਨੋ ਘਰ ਬਾਰ ਏਹ, ਤੋ ਆਪ ਕੋ ਹਮੇਸ਼ ਹੈ.
ਕਾਮ ਕਿਛ ਪਰੈ ਤੋ ਜ਼ਰੂਰ ਕਹਿ ਦੀਜਾ ਕਰੋ,
ਭੇਦ ਨਾਹਿ ਰਾਖਨੋ ਏਹ ਸਾਚੋ ਉਪਦੇਸ਼ ਹੈ.

ਸੰਤ ਸਿੰਘ ਵਾਂ ਨੈ ਕਿਛ ਤਨਕੁ ਸੁ ਕਾਮ ਕਹਿਓ,
ਗੋਤੇ ਮੇ ਸੋ ਗਏ ਨਹਿ ਕੀਨੋਂ ਲਵਲੇਸ਼ ਹੈ.
ਕਹਿਤੇ ਸੁਮੇਰ ਪਰ ਕਮਾਵਤ ਨ ਬੇਰ ਸਮ,
ਬੇਰ ਏਰ ਕਹੋਂ ਤਾਂ ਕੋ ਤਿਆਗਨੋ ਵਿਸ਼ੇਸ਼ ਹੈ.

## (੮੮) ਧਰਮ.

ਧਰਮ ਵਿੱਚ ਸਬ ਤੋਂ ਪਹਿਲਾ ਕੰਮ ਮੈਲੀਆਂ ਆਦਤਾਂ ਨੂੰ ਹੋੜਨਾ ਤੇ ਸੱਚਾਈ ਫੜਨੀ ਹੈ, ਦੂਸਰਾ ਸਾਧਨਾ ਕਰਨੀ, ਜੇ ਇਹ ਨਹੀਂ ਤਾਂ ਧਰਮ ਦੇ ਹੁੰਕਾਰ ਅਸਲੋਂ ਝੂਠੇ ਹਨ, ਧਰਮੀ ਮਨੁੱਖ ਨੂੰ ਪ੍ਰੇਮ ਦਾ ਤਿਆਗ ਨਹੀਂ ਕਰਨਾ ਚਾਹੀਦਾ, ਸਗੋਂ ਪ੍ਰੇਮ ਦੀ ਲੜੀ ਨੂੰ ਸ਼ਾਂਤੀ ਦੀ ਮਾਲਾ ਵਿੱਚ ਪਰੋਣਾ ਚਾਹੀਦਾ ਹੈ ॥

ਸੰਸਾਰ ਦੇ ਮਤਿ ਸਾਰੇ ਹੀ ਚੰਗੇ ਹਨ, ਕੋਈ ਮਤਿ ਵੀ ਭੈੜੀ ਸਿੱਖਜਾ ਨਹੀਂ ਦੇਂਦਾ ਪਰ ਏਹ ਗੱਲ ਪਰਖਣੀ ਸਿਰਫ ਸੂੱਛ ਬੁੱਧੀ ਦਾ ਹੀ ਕੰਮ ਹੈ ॥

## (੮੯) ਚੀਜ਼ ਦਾ ਮੁੱਲ ਥਾਂ ਤੇ ਹੀ ਪੈਂਦਾ ਹੈ.

ਇਕ ਵੱਡ ਮੁੱਲੇ ਹੀਰੇ ਨੂੰ ਇਕੇਰਾਂ ਬਾਂਦਰ ਨੇ ਚਗਲ ਚੁਗਲ ਕੇ ਸੁੱਟ ਦਿੱਤਾ, ਤਾਂ ਓਸ ਹੀਰੇ ਨੇ ਕਿਸੇ ਸਿਆਣੇ ਤੋਂ ਪੁੱਛਿਆ ਕਿ ਕੀ ਸਬੱਬ ਹੈ ਜੋ ਆਦਮੀ ਤਾਂ ਮੇਰੀ ਕਦਰ ਕਰਦੇ ਚੰਗੀ ਥਾਂ ਦੇਂਦੇ ਹਨ, ਪਰ ਇੱਸ ਮੂਰਖ ਬਾਂਦਰ ਨੇ ਮੈਨੂੰ ਸੁੰਘਿਆ ਤੇ ਨੱਕ ਵੱਟਿਆ, ਮੂੰਹ ਵਿਚ ਲਿਆ ਤਾਂ ਚਗਲ ਸੁੱਟਿਆ ਅਤੇ ਪੱਥਰਾਂ ਉਪਰ ਚੀਨਾਂ ੨ ਹੋਣ ਲਈ ਸੁੱਟ ਦਿੱਤਾ ਹੈ ? ਤਾਂ ਓਸ ਸਿਆਣੇ ਨੇ ਇੱਸ ਸਵੱਯੇ ਵਿੱਚ ਏਹ ਉਤਮ ਉਪਦੇਸ਼ ਦਿੱਤਾ, ਕਿ ਹੇ ਮਾਣਿਕੁ ! ਸ਼ੁਕਰ ਕਰ ਜੋ ਓਸ ਕਪੁ (ਬਾਂਦਰ) ਨੇ ਆਪ ਤੈਨੂੰ ਚੂਰਾ ੨ ਹੀ ਨਹੀਂ ਕਰ ਦਿੱਤਾ ॥

ਮਾਣਕੁ ਹਾਥ ਚੜ੍ਹਿਓ ਕਪਿ ਕੈ,
ਤਿਨ ਸੂੰਘਤ ਹੀ ਮੁਖ ਮੇਲ ਸੁ ਲੀਨੋ.
ਜਾਨੇ ਨ ਸਾਰ ਕਰੇ ਤ੍ਰਿਸੁਕਾਰ,
ਪਹਾਰ ਕੀ ਕੰਕਰੁ ਜਿਉਂ ਤਜ ਦੀਨੋ.
ਰੋਇ ਪੁਕਾਰ ਕਹੇ ਵੁਹ ਮਾਣਕ,
ਜਾਣਤ ਹੌਂ ਕਪਿ ਹੈਂ ਮਤ ਹੀਨੋ.
ਬੋਲ ਸੁਜਾਨ ਕਹਯੋ ਵਿਗ ਤੇ,
ਭਲ ਮਾਨ ਪਖਾਨ ਨਹਿ ਚੂਰਨ ਕੀਨੋ.

( ਮੋਤੀਆਂ ਦੀ ਮਾਲਾ ਲੜੀ ੧ ਤੇ ੨ * ਵਿੱਚੋਂ )

## [੯੦] ਮੱਛੀ ਵਾਲਾ.

ਇਕੇਰਾਂ ਇਕ ਮਾਛੀ ਨੂੰ ਜਾਲ ਵਿਚ ਕੋਈ ਮੱਛੀ ਨ ਆਈ, ਵਿਚਾਰਾ ਬੜਾ ਨਿੰਮੋਝੂਣਾ ਹੋ ਗਿਆ ਤੇ ਅਖੀਰਲੀ

---

* ਜੇਕਰ ਤੁਹਾਡੇ ਘਰ ਵਿੱਚ ਏਕਤਾ ਨਹੀਂ ਯਾ ਇਸਤ੍ਰੀਆਂ ਮੂਰਖ ਹੋਣ ਦੇ ਸਬੱਬ ਕਲਾ ਅਗਨੀ ਬਲ ਰਹੀ ਹੈ, ਜੋ ਘਰ ਦੇ ਸੁਖ ਤੇ ਸ਼ਾਂਤੀ ਨੂੰ ਭਸਮ ਕਰਦੀ ਜਾਂਦੀ ਹੈ ਤਾਂ ਇਸਦੇ ਹਟਾਨ ਲਈ ਏਹ "ਅੰਮ੍ਰਿਤ ਧਾਰਾ" ਸੁਖ ਸੰਚਾਰਨ ਲਈ ਆਪਣੇ ਘਰ ਵਿੱਚ ਨੂੰਹਾਂ, ਧੀਆਂ, ਬਾਲਾਂ ਨੂੰ ਜ਼ਰੂਰ ਮੰਗਾ ਕੇ ਦੇਵੋ ਤਾਂ ਵੇਖੋ ਜਿੱਦਾਂ ਮੋਏ ਹੋਏ ਲਈ ਅੰਮ੍ਰਿਤ ਹੁੰਦਾ ਹੈ, ਏਦਾਂ ਹੀ ਕਲ੍ਹਾ, ਦ੍ਵੈਸ਼, ਦ੍ਰੋਹ, ਈਰਖਾ ਲਈ ਇਹ ਇੰਦਰ ਦੇ ਬੱਜਰ ਹਨ, ਮੁੱਲ ਮੋਤੀਆਂ ਦੀ ਮਾਲਾ ਲੜੀ ੧ ਤੇ ੨ ਸਿਰਫ ੧॥) ਤੀਜੀ ਤੇ ਚੌਥੀ ਲੜੀ ੧ਮ੍ਹ, ਪੰਜਵੀ ਲੜੀ ੧), ਛੀਵੀਂ ਲੜੀ ॥।), ਸੱਤਵੀਂ ਲੜੀ ੧।) ਭਾਈ ਅਮਰ ਸਿੰਘ ਮੈਨੇਜਰ, ਮੌਡਲ ਪ੍ਰੈਸ, ਮੈਕਲਜੋਡ ਰੋਡ, ਪੋਸਟ ਬੌਕਸ ੪੩, ਲਾਹੌਰ ਤੋਂ ਮੰਗਾਕੇ ਲਾਭ ਲਵੋ

ਵੇਰੀ ਜਾਲ ਸੁੱਟਿਆ, ਐਤਕੀ ਇਕ ਮੱਛੀ ਲਾਲ ਰੰਗ ਦੀ ਡਾਢੀ ਸੋਹਣੀ ਫਸ ਗਈ, ਉਸ ਨੂੰ ਲੈ ਕੇ ਵਿਚਾਰਾ ਬੜਾ ਚਾਈਂ ੨ ਸ਼ਹਿਰ ਆਯਾ ਤਾਂ ਅੱਗੇ ਕਿਸੇ ਅਮੀਰ ਦਾ ਨੌਕਰ ਕਿਸੇ ਮੱਛੀ ਵਾਲੇ ਨੂੰ ਟੋਲਦਾ ਹੋਯਾ ਇੱਸ ਨੂੰ ਆ ਮਿਲਿਆ ॥

ਨੌਕਰ—ਓ ਮਾਛੀ ਮੱਛੀ ਵੇਚੇਂ ਗਾ ?

ਮਾਛੀ—ਹਾਂ ਜੀ ॥

ਨੌਕਰ—ਚਲ ਫੇਰ ਮੇਰੇ ਨਾਲ ਅੱਜ ਸਾਡੇ ਘਰ ਵਿਆਹ ਹੈ, ਓਥੇ ਤੈਨੂੰ ਏਦਾ ਮੁੱਲ ਚੰਗਾਂ ਲੱਭ ਜਾਵੇਗਾ, ਰੋਟੀ ਵੀ ਖਾਨ ਨੂੰ ਮਿਲੂ ਪਰ ਏਸ ਮੱਛੀ ਦਾ ਜੋ ਮੁੱਲ ਮਿਲੇ ਉਸ ਦਾ ਅੱਧਾ ਹਿੱਸਾ ਮੈਨੂੰ ਦੇ ਦੇਵੀਂ।

ਮਾਛੀ ਥੱਕਿਆ ਭੁੱਖਾ ਤਾਂ ਅੱਗੇ ਸੀ ਹੀ ਸੋ ਵਿਚਾਰੇ ਨੇ ਮੰਨ ਲਿਆ, ਨੌਕਰ ਓਨੂੰ ਨਾਲ ਲੈ ਕੇ ਆਪਣੇ ਮਾਲਕ ਦੇ ਘਰ ਜਾ ਪਹੁੰਚਾ ॥

ਅਮੀਰ—ਆਹਾ ਹਾ ਕੇਹਾ ਸੋਹਣੀ ਮੱਛੀ ਹੈ, ਬਾਬਾ ਜੀ ਈਦਾ ਕੀ ਮੁੱਲ ਹੈ ?

ਮਾਛੀ—ਜੀ ਪਹਿਲੇ ਰੋਟੀ ਖਾ ਲਵਾਂ ਫੇਰ ਹੋਸ਼ ਫਿਰੇ ਗੀ ਤਾਂ ਦੱਸਾਂ ਗਾ ॥

ਅਮੀਰ ਨੇ ਰੋਟੀ ਮੰਗਾ ਦਿੱਤੀ, ਜਦ ਬੁੱਢਾ ਚੰਗੀ ਤਰਾਂ ਰੱਜ ਚੁੱਕਾ ਤਾਂ ਕਹਿਣ ਲੱਗਾ ਜੀ ਇਹ ਮੱਛੀ ਏਸ ਰੋਟੀ ਦੇ ਬਦਲੇ ਹੀ ਤੁਸੀਂ ਲੈ ਲਵੋ, ਮੈਨੂੰ ਮੁੱਲ ਆ ਗਿਆ ॥

ਅਮੀਰ—ਹੱਛਾ ਏਹ ਲੈ ੫) ਫੇਰ ਵੀ ਲੈ ਜਾ ॥

ਮਾਛੀ—ਨਹੀਂ ਜੀ ਮੈਨੂੰ ਕੋਈ ਲੋੜ ਨਹੀਂ ॥

ਅਮੀਰ ਨੇ ਹਠ ਕੀਤਾ ਤਾਂ ਬੁੱਢੇ ਨੇ ਕਿਹਾ ਕਿ ਜੇ ਆਪ ਨੇ ਮੁੱਲ ਦੇਣਾ ਹੀ ਹੈ, ਤਾਂ ਆਪਣੇ ਉਸ ਨੌਕਰ ਨੂੰ ਸਾਪਣੇ

ਸੰਦਵਾ ਲੌ. ਜਦ ਓਹ ਨੌਕਰ ਆਯਾ ਤਾਂ ਮਾਛੀ ਨੇ ਕਿਹਾ ਜੀ ਮੈਨੂੰ ਏਦਾ ਮੁੱਲ ਪੰਜਾਹ ਜੁੱਤੀਆਂ ਮਿਲਣ, ਏਸ ਨੌਕਰ ਨੇ ਮੈਥੋਂ ਅੱਧਾ ਨਫਾ ਲੈਣਾ ਹੈ, ਸੋ ਰੋਟੀ ਮੈਂ ਲਈ ਹੈ ਬਾਕੀ ਦੇ ਅੱਧੇ ਨਫੇ ਵਿੱਚ ਜੁੱਤੀਆਂ ਦਾ ਏਹ ਭਾਈਵਾਲ ਹੈ ॥

ਅਮੀਰ ਏਹ ਸੁਣ ਕੇ ਹੱਸ ਪਿਆ ਤੇ ਓਸ ਨੌਕਰ ਨੂੰ ਵੱਢੀ ਖੋਰਾ ਤੇ ਬੇਈਮਾਨ ਜਾਨ ਕੇ ਤਤਕਾਲ ਹੀ ਹਟਾ ਦਿੱਤਾ ॥

## (੮੫) ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ ! ਬਰਕਤਾਂ ਵਾਲੀ ਪਾਤਸ਼ਹੀ !!

ਕਿੱਥੇ ਨੇ ਅੱਗੇ ਵਾਲੇ ਜੰਗਲ ਤੇ ਬਾਰਾਂ ?

ਸੁੱਕੀ ਜਮੀਨ ਸੀ ਜੋ ਮੀਲ ਹਜ਼ਾਰਾਂ.
ਵਣਕੰਡੇ ਜੰਡ ਕ੍ਰੀਰ ਤੇ ਝਾੜਾਂ,
ਲੰਘ ਨਾਂ ਸਕਣ ਜਿੱਥੋਂ ਰਾਹੀ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!

ਓਨ੍ਹੀਂ ਥਾਈਂ ਅੱਜ ਸੋਨਾ ਕਮਾਈ ਦਾ.
ਨਹਿਰਾਂ ਦਾ ਪਾਣੀ ਚੱਪੇ ਚੱਪੇ ਪੁਚਾਈ ਦਾ.
ਲੱਖਾਂ ਕਰੋੜਾਂ ਮਣਾਂ ਅੰਨ ਉਗਾਈਦਾ,
ਕਰ ਕਰ ਕੇ ਜਿਮੀਂਦਾਰਾ ਵਾਹੀ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ.

ਮੁਖਤ ਜਮੀਨਾਂ ਸਭ ਨੂੰ ਦੇ ਦੇ ਸਰਕਾਰ ਨੇ,
ਕੀਤੇ ਕਮੀਣ ਲੋਕ ਇੱਜ਼ਤਦਾਰ ਨੇ.

## ੧੫੪. ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !

ਰਾਜੇ ਸਰਦਾਰ ਹੋਏ ਪਿਨਸ਼ਨਖਾਰ ਨੇ,
ਘਰ ਵਿੱਚ ਹੋਈ ਬੇ ਪਰਵਾਹੀ.
    ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਹਟ ਗਏ ਓ ਵਖਤ ਔਣ ਤੇ ਜਾਣ ਦੇ,
ਊਠਾਂ ਤੇ ਚੜ੍ਹ ਚੜ੍ਹ ਰੇਤ ਛੱਲੇ ਮੁਕਾਣ ਦੇ,
ਧਾੜੇ ਤੋਂ ਡਰਦੇ ਬਾਹਰ ਪੈਰ ਨਾਂ ਪਾਣ ਦੇ,
ਰੇਲ ਨੇ ਮੌਜ ਉਹ ਵਿਖਾਈ,
    ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਚੜ੍ਹਕੇ ਪੰਘੂੜੇ ਵਾਂਗ ਹੋਆ ਨਾ ਖਾਈਦਾ,
ਘੰਟੇ ਦੇ ਵਿੱਚ ਪੈਂਤੀ ਮੀਲ ਮੁਕਾਈਦਾ.
ਗੱਡੀ ਖਲੋਵੇ ਜੇਹੜੀ ਛਕੜਾ ਬਣਾਈਦਾ,
ਡਾਕ ਬਿਜ਼ਲੂ ਦੀ ਰੀਝ ਆਈ.
    ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਸ਼ੇਰ ਬਘਿਆੜ ਵਾਂਗ ਕੁੱਤਿਆਂ ਆਂਦੇ ਸੇ,
ਬਾਲ ਅਵਾਣੇ ਹਿੱਕੋਂ ਤੋੜ ਲੈ ਜਾਂਦੇ ਸੇ.
ਰਹਿ ਜਾਂਦੇ ਲੋਕ ਪਿਛੋਂ ਰੋਂਦੇ ਕੁਰਲਾਂਦੇ ਸੇ,
ਹਟ ਗਈ ਓਹ ਵੀ ਤਬਾਹੀ.
    ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਮਾਤਾ ਦੇ ਨਾਲ ਮਰਦੇ ਲੱਖਾਂ ਅਵਾਣੇਂ,
ਸੈਂਕੜੇ ਹੁੰਦੇ ਵਿਚੋਂ ਅੰਨ੍ਹੇ ਤੇ ਕਾਂਣੇ.

ਟੀਕੇ ਨੇ ਸਾਰੇ ਕੀਤੇ ਕੁੰਦਣ ਦੇ ਦਾਣੇ,
ਧੰਨ ਅੰਗਰੇਜ਼ਾਂ ਦੀ ਦਨਾਈ.
    ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਹਸਪਤਾਲਾਂ ਦਾ ਵੀ ਕਿੰਨਾਂ ਅਰਾਮ ਹੈ,
ਚੰਗੀ ਦਵਾਈ ਫੇਰ ਕੌਡੀ ਨਾਂ ਦਾਮ ਹੈ.
ਲਾਇਕ ਡਾਕਟਰ ਮੁਫਤੀ ਗੁਲਾਮ ਹੈ,
ਦੇਂਦੇ ਨੇ ਪੁੱਛ ਕੇ ਦਵਾਈ.
    ਬਰਕਤਾਂ ਵਾਲੀ ਪਾਤਸ਼ਾਹੀ ਅੰਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਹਟ ਗਈ ਓ ਹੰਨੇ ਹੰਨੇ ਦੀ ਮੀਰੀ,
ਭਾਜੜਾਂ ਨਾਲ ਰਹਿਣੀ ਭੌਂਦੀ ਭੰਬੀਰੀ.
ਲੁੱਟ ਗਿਲਜ਼ਈਆਂ. ਵਾਲੀ ਹੋ ਗਈ ਧੀਰੀ,
ਅਮਨ ਚੈਨਾਂ ਦੀ ਘੜੀ ਆਈ.
    ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਅਗੇ ਅਗੇ ਭਾਜੜ ਚੁੱਕੀ ਲਿਜਾਂਦੇ ਸੇ,
ਪਿਛੇ ਗਿਲਜ਼ਈ ਖੁਰਾ ਨੱਪਦੇ ਆਂਦੇ ਸੇ.
ਖੇਤੀਆਂ ਵੱਢ ਜ਼ਿਮੀਂ ਸਾਫ ਕਰ ਜਾਂਦੇ ਸੇ,
ਹੁੰਦੇ ਸੇ ਫੇਰ ਅਗੇ ਰਾਹੀ.
    ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
    ਬਰਕਤਾਂ ਵਾਲੀ ਪਾਤਸ਼ਾਹੀ !!
ਹਟ ਗਏ ਓ ਅਗਲੇ ਡਾਕੇ ਤੇ ਧਾੜੇ,
ਲੁਟਿਆ ਜਾਣਾ ਲੋਕਾਂ ਦਿਨ ਦਿਹਾੜੇ.

੧੫੬. ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !

ਪੈਂਡੇ ਨਾ ਪੈਣਾ ਕਿਸੇ ਡਰਦਿਆਂ ਮਾਰੇ,
ਬੁੱਢਿਆਂ ਕੋਲੋਂ ਪੁੱਛੋ ਜਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਪੁਲਸ ਹਰ ਵੇਲੇ ਰਹੇ ਜ਼ੋਰ ਲਗਾਉਂਦੀ,
ਪਾਪੀਆਂ ਦਾ ਖੁਰਾ ਖੋਜ ਮੁਕਾਉਂਦੀ,
ਰਯਤ ਦੇ ਸੁਖ ਦਿਨੇ ਰਾਤ ਵਧਾਉਂਦੀ,
ਰਾਤਾਂ ਨੂੰ ਪਹਿਰਾ ਦੇ ਸਿਪਾਹੀ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਵਿੱਚ ਮਸੀਤਾਂ ਅੱਗੇ ਹੁੰਦੇ ਮੁਲਾਣੇ,
ਚਿਲਮਾਂ ਭਰਾ ਕੇ ਅੱਖਰ ਚਾਰ ਸਿਖਾਣੇ.
ਲੱਖਾਂ ਵਿਚੋਂ ਕੋਈ ਪੜ੍ਹੇ ਤੇ ਜਾਣੇ,
ਦੇ ਦੇ ਕੇ ਬਾਬੇ ਦੀ ਕਮਾਈ,
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਅੱਜ ਮਦਰੱਸੇ ਪਿੰਡ ਪਿੰਡ ਸਰਕਾਰੀ ਨੇ,
ਚੰਗੇ ਉਸਤਾਦ ਉਤੇ ਅਫਸਰ ਹੁਸ਼ਿਆਰੀ ਨੇ.
ਸ਼ਹਿਰੀਂ ਸਕੂਲ ਅਤੇ ਕਾਲਜ ਜਾਰੀ ਨੇ,
ਵਿਦਯਾ ਛਬੀਲ ਹੈ ਲਗਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਮੋਚੀ ਜੁਲਾਹੇ ਨਾਈ ਪੜ੍ਹ ਲੈਣ ਆਣ ਕੇ,
ਕੋਈ ਨਾ ਟੋਕੇ ਹੀਣੀ ਜਾਤ ਪਛਾਣ ਕੇ.

ਪਾਵੇ ਵਜੀਫੇ ਪੜ੍ਹੇ ਮੌਜਾਂ ਨੂੰ ਮਾਣ ਕੇ,
ਕਿਸੇ ਨੂੰ ਮੂਲ ਨਾਂ ਮਨਾਹੀ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਵਿੱਦਜਾ ਦੇ ਦੀਵੇ ਘਰ ਚਾਨਣ ਜਗਾਇਆ
ਪਹਿਨਣ ਤੇ ਖਾਣ ਦਾ ਹੁਣ ਵੱਲ ਵੀ ਆਇਆ.
ਵਿੱਦਜਾ ਨੇ ਬੋਲਣ ਚਲਣ ਸੋਹਣਾ ਸਿਖਲਾਇਆ
ਅਕਲ ਨੇ ਸੋਝੀ ਸਾਰੀ ਪਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਕੀਤੇ ਦਲਿੱਦਰ ਦੂਰ ਵਿੱਦਜਾ ਨੇ ਸਾਰੇ ਨੇ,
ਗੱਲ ਕਰਨ ਜਾ ਸਰਕਾਰੇ ਦਰਬਾਰੇ ਨੇ.
ਰਸ ਪਏ ਚੁਧਰਮੇ ਸ਼ਾਹੂਕਾਰੇ ਨੇ,
ਖਾਂਦੇ ਜੋ ਮਾਰ ਕੁਣਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਇਕ ਇਕ ਦਸਾਰੇ ਵਿੱਚ ਬਣੀਆਂ ਅਦਾਲਤਾਂ,
ਹੱਟੀਆਂ ਪਰਾਈਆਂ ਠੋਹਾਂ ਘੱਤਣ ਵਗਾਲਤਾਂ.
ਦਾਉ ਨਾਂ ਚੱਲੇ ਮੁਣਸਬ ਸਾਹਿਬ ਦੇ ਨਾਲ ਤਾਂ,
ਸੱਚੇ ਦੀ ਲੈਂਦੇ ਨੇ ਗਵਾਹੀ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਪਿੰਡੋਂ ਥਿੰਗਾਣਾ, ਕੌਦੀ ਕੀਕੂੰ ਮਚਾਵੇ ਗਾ,
ਲੈਕੇ ਹਥਕੜੀਆ ਠਾਣੇਦਾਰ ਜਾਂ ਆਵੇ ਗਾ.

੧੫੮. ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਹੱਕ ਜਿਦਾ ਹੈ ਓਹੋ ਝਗੜ ਕੇ ਪਾਵੇ ਗਾ,
ਹਟ ਗਈ ਸਾਰੀ ਆਪੋ ਵਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਵੇਚਦੇ ਸਨ ਜੇਹੜੇ ਤੱਤੀਆਂ ਤਾਰੀਆਂ,
ਮੱਲੀ ਬੈਠੇ ਨੇ ਅੱਜ ਸ਼ਾਹੂਕਾਰੀਆਂ.
ਮਝੀਂ ਤੇ ਗਾਈਂ ਘਰ ਦੁਲਦੁਲ ਸਵਾਰੀਆਂ,
ਵਜਾਜ ਵੱਟੇ ਨੇ ਮੌਜ ਲਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਰਾਜ ਅੰਗਰੇਜੀ ਵਿੱਚ ਵਧਿਆ ਵਪਾਰ ਜੀ,
ਜਿਨਾਂ ਨੂੰ ਅੱਗੇ ਨਹੀਂ ਸੀ ਕੰਮ ਤੇ ਕਾਰ ਜੀ.
ਵਿੱਦਿਆ ਪਾ ਕੇ ਬਣੇ ਕੋਠੀਆਂ ਦਾਰ ਜੀ,
ਦੌਲਤ ਦੀ ਨਹਿਰ ਵਗਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਬੈਂਕਾਂ ਤੇ ਕਾਰਖਾਨੇ ਥਾਂ ਥਾਂ ਤੇ ਜਾਰੀ ਨੇ,
ਕਾਬਲ, ਕੰਧਾਰੋਂ ਔਂਦੇ ਨੱਸੇ ਬਪਾਰੀ ਨੇ,
ਚੀਨ, ਜਪਾਨ, ਜਰਮਨ, ਫ੍ਰਾਂਸ, ਤਤਾਰੀ ਨੇ,
ਲੰਦਣ ਨੇ ਇਕ ਕਰ ਵਿਖਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਪਿਛਲੇ ਜਮਾਨੇ ਚਿੱਠੀ ਕੀਕਰ ਪੁਚਾਈਦੀ ?
ਵਾਂਸ ਦੀ ਮੱਟੀ ਵਿੱਚ ਚੀਰ ਕੇ ਪਾਈਦੀ.

ਸੋਟੇ ਬਹਾਨੇ ਨਾਲ ਹੱਥ ਫੜਾਈ ਦੀ,
ਜਾਂਦੀ ਸੀ ਕਿਤੇ ਛੀ ਛਿਮਾਹੀ.
        ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
        ਬਰਕਤਾਂ ਵਾਲੀ ਪਾਤਸ਼ਾਹੀ !!
ਪੈਸੇ ਦਾ ਕਾਟ ਅੱਜ ਲੈ ਕੇ ਤੇ ਪਾ ਦਿਓ,
ਬਰਮਾਂ ਦਾ ਪਤਾ ਓਹਦੇ ਉੱਤੇ ਲਿਖਾ ਦਿਓ.
ਰੇਲਾਂ-ਜਹਾਜ਼ ਪੈਸੇ ਵਿੱਚ ਟਪਾ ਦਿਓ,
ਪਹੁੰਚੇ ਗੀ ਝੱਟ ਪਟ ਜਾਈ.
        ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
        ਬਰਕਤਾਂ ਵਾਲੀ ਪਾਤਸ਼ਾਹੀ !!
ਬਾਰਾਂ ਸੌ ਮੀਲ ਬੰਬਈ ਲਾਹੌਰ ਤੋਂ,
ਠੂੰਗਾ ਹਿਲਾਯਾਂ ਆਵੇ ਖਬਰ ਦਸੌਰ ਤੋਂ.
ਪੁੱਛੋ ਰੰਗੂਨੋਂ ਗੱਲ ਬੈਠੇ ਪਸ਼ੌਰ ਤੋਂ,
ਛੀ ਆਨੇ ਲੈਂਦੇ ਨੈ ਪੁਛਾਈ.
        ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ।
        ਬਰਕਤਾਂ ਵਾਲੀ ਪਾਤਸ਼ਾਹੀ ॥
ਧੰਨ ਅੰਗਰੇਜੀ ਰਾਜ ਧੰਨ ਕਮਾਈ ਹੈ,
ਧੰਨ ਸਰਕਾਰ ਜਿਸ ਦੀ ਏਡੀ ਵਡਿਆਈ ਹੈ,
ਉੱਜੜੀ ਧਰਤੀ ਜਿਨ ਕੁੰਦਨ ਬਨਾਈ ਹੈ,
ਸਮਝਣ ਨਾਂ ਜੇਹੜੇ ਨੇ ਸੁਦਾਈ.
        ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ।
        ਬਰਕਤਾਂ ਵਾਲੀ ਪਾਤਸ਼ਾਹੀ ॥
ਐਨੇ ਅਰਾਮ ਕਦੇ ਸੁਪਨੇ ਨਾਂ ਆਉਂਦੇ,
ਪਿਛਲੇ ਜ਼ਮਾਨੇ ਜੇ ਕਰ ਲੱਖਾਂ ਖਰਚਾਉਂਦੇ.

੧੬੦. ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !

ਵਟ ਕੇ ਨੱਕ ਜੇਹੜੇ ਗੱਲਾਂ ਬਣਾਉਂਦੇ,
ਕਰਦੇ ਨੇ ਕਿਰਤਘਨਤਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਮਾਮਲੇ ਹਾਲੇ ਟਿਕਸਾਂ ਪਹਿਲੇ ਭੀ ਜਾਂਦੇ ਸੇ,
ਕੰਮ ਓਹ ਕੇਹੜੇ ਪਰ ਨਿਕਲ ਕੇ ਆਂਦੇ ਸੇ ?
ਪੀਂਦੇ ਸ਼ਰਾਬ ਨਾਲੇ ਨਾਚ ਨਚਾਂਦੇ ਸੇ!
ਐਸ਼ਾਂ ਦੇ ਵਿੱਚ ਸੀ ਗੁਆਈ!
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!
ਅੱਜ ਸਰਕਾਰ ਸਾਡੀ ਓਸੇ ਦੇ ਨਾਲ ਹੀ,
ਸਾਨੂੰ ਪੁਚਾਵੇ ਸਾਰਾ ਓਹਦਾ ਸੁਖਾਲ ਹੀ.
ਸਾਡੀ ਭਲਿਆਈ ਖਾਤਰ ਸਾਡਾ ਓ ਮਾਲ ਹੀ,
ਲਾਂਦੀ ਹੈ ਵਰਤ ਕੇ ਦਨਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ* !!

---

*"ਬਰਕਤਾਂ ਵਾਲੀ ਪਾਤਸ਼ਾਹੀ" ਏਹ ਵਾਰਤਾ ਘਰ ੨ ਹੱਟੀ ੨ ਪੁਚਾਣ ਲਈ ਨੇੜੇ ਦੂਰ ਹਰੇਕ ਨੂੰ ਲਾਭ ਪੌਂਚੇ ਸੋ ਅਸਾਂ ਵਖਰਾ ਟ੍ਰੈਕਟ ਵੀ ਛਾਪਣਾ ਹੋਯਾ ਹੈ, ਮੁੱਲ ਬਹੁਤ ਥੋੜਾ ਸਿਰਫ ਦੋ ਪੈਸੇ ਤੇ ਸੈ ਦਾ ੨) ਮੁਫਤ ਵੰਡਣ ਵਾਲੇ ਦਾ ਨਾਓਂ ਵੀ ੧੦੦੦ ਉੱਪਰ ਛਾਪ ਦਿੱਤਾ ਜਾਵੇਗਾ. ਸਿਰ ਕਰਦੇ ਮੁਖੀਆਂ ਨੂੰ ਏਹ ਜ਼ਰੂਰ ਹਜ਼ਾਰਾਂ ਹੀ ਵੰਡਣਾ ਚਾਹੀਦਾ ਹੈ. ਮਿਲਣ ਦਾ ਪਤਾ
ਭਾਈ ਅਮਰ ਸਿੰਘ, ਮੌਡਲ ਪ੍ਰੈਸ, ਮੈਕਲਜ਼ੋਡ ਰੋਡ, ਲਾਹੌਰ.

ਅੰਨ੍ਹਿਆਂ ਮੂਰਖਾਂ ਨੂੰ ਹੋਕਾ ਪੁਚਾ ਦਿਓ,
ਦੇਸ਼ ਦੇ ਵੈਰੀਆਂ ਨੂੰ ਗੱਲ ਸੁਝਾ ਦਿਓ.
ਖੋਲ ਕੇ ਪੱਟੀ ਅਖ਼ੋਂ ਸੱਚ ਵਿਖਾ ਦਿਓ,
ਭੁੱਲਾ ਨਾਂ ਰਹੇ ਕੋ ਸੁਦਾਈ.
ਬਰਕਤਾਂ ਵਾਲੀ ਪਾਤਸ਼ਾਹੀ ਅੰਗ੍ਰੇਜ਼ੀ ਰਾਜ !
ਬਰਕਤਾਂ ਵਾਲੀ ਪਾਤਸ਼ਾਹੀ !!

## (੮੬) ਸਾਡਾ ਦੇਸ ਪੰਜਾਬ

ਮਾਂ-ਪੁੱਤਰ। ਤੈਨੂੰ ਪਤਾ ਹੈ ਜੋ ਸਾਡੇ ਦੇਸ ਦਾ ਨਾਓਂ ਪੰਜਾਬ ਕਿਉਂ ਪੈ ਗਿਆ ?
ਪੁੱਤਰ-ਅਜੇ ਕੱਲ੍ਹ ਪੜ੍ਹਿਆ ਸੀ ਜੋ ਏਸ ਵਿਚ ਪੰਜ ਦਰਿਆਓ ਹਨ ?
ਮਾਂ-ਕੇਹੜਾ੨ ?
ਪੁੱਤਰ-ਸਤਲੁਜ, ਬਿਆਸਾ, ਰਾਵੀ, ਝਨਾ ਤੇ ਜੇਹਲਮ ॥
ਮਾਂ-ਤਾਂ ਫੇਰ ਪੰਜਾਬ ਦੀ ਗੱਦੀ ਕਿੱਥੇ ਹੈ ?
ਪੁੱਤਰ-ਲਾਹੌਰ ਅੱਜ ਕਲ੍ਹ ਪੰਜਾਬ ਦੀ ਰਾਜਧਾਨੀ ਹੈ।
ਮਾਂ-ਅੱਜ ਕਲ੍ਹ ਕੌਨ ਰਾਜਾ ਹੈ ?
ਪੁੱਤਰ-ਵਲੈਤ ਵਾਲੇ ਅੰਗਰੇਜ਼।
ਮਾ-ਏਹਨਾਂ ਤੋਂ ਪਹਿਲੇ ਕੌਣ ਸੀ ?
ਪੁੱਤਰ-ਸਿੱਖਾਂ ਦਾ ਰਾਜ ਸੀ।
ਮਾਂ-ਓਹ ਕਿਉਂ ਨਾਸ ਹੋ ਗਿਆ ?
ਪੁੱਤਰ-ਆਪਸ ਦੀ ਫੁੱਟ ਤੇ ਰੰਡੇ ਬ੍ਰਾਹਮਣ ਵਜ਼ੀਰਾਂ ਦੀਆਂ ਖੋਟੀਆਂ ਚਾਲਾਂ ਨਾਲ।
ਮਾਂ-ਸਿੱਖਾਂ ਤੋਂ ਪਹਿਲੇ ਕੌਣ ਰਾਜਾ ਸੀ ?

ਪੁੱਤਰ—ਮੁਗ਼ਲ ਮੁਸਲਮਾਨ।

ਮਾਂ—ਓਨ੍ਹਾਂ ਦਾ ਰਾਜ ਕਿਉਂ ਨਾਸ ਹੋਯਾ ਸੀ ?

ਪੁੱਤਰ— ਜ਼ੁਲਮ ਤੱਦੀ ਤੇ ਅਨੀਤਿ ਕਰ ਕੇ, ਬੇਦੋਸ਼ੇ, ਆਦਮੀ ਮਾਰ ਦੇਂਦੇ, ਤਪਦੇ ਤੇਲ ਦੇ ਕੜਾਹਿਆਂ ਵਿੱਚ ਤਲ ਦੇਂਦੇ ਤੇ ਆਰਿਆਂ ਵਿੱਚ ਲੱਕੜਾਂ ਵਾਂਙੂ ਦੁਫਾੜ ਚੀਰ ਸੁੱਟਦੇ ਸੀ।

ਮਾਂ—ਓਦੋਂ ਰੇਲ, ਡਾਕਖਾਨੇ ਤੇ ਤਾਰ ਹੁੰਦੀ ਨਹੀਂ ਸੀ, ਫੇਰ ਲੋਕਾਂ ਨੂੰ ਖਬਰਾਂ ਬੜੀਆਂ ਚਿਰਕੀਆਂ ਪਹੁੰਚਦੀਆਂ ਸਨ, ਜਦ ਕਦੀ ਤੁਰਨਾ ਹੋਵੇ ਤਾਂ ਰਲ ਮਿਲ ਕੇ ਜਾਂਦੇ ਸੀ, ਤਾਂ ਫੇਰ ਵਿੱਦਯਾ ਦਾ ਕਿੰਨਾਂ ਸੁਖ ਏਸ ਰਾਜ ਵਿੱਚ ਹੈ, ਹਰ ਵਰ੍ਹੇ ਵਾਂਙੂ ਭਾਜੜਾਂ ਨਹੀਂ ਪੈਂਦੀਆਂ, ਔੜ ਵੇਲੇ ਏਨਾਂ ਦਰਿਆਵਾਂ ਦੇ ਪਾਣੀ ਹੀ ਪੈਲੀਆਂ ਪਾਲ ਲੈਂਦੇ ਹਨ ਤਾਂ ਫੇਰ ਹੁਣ ਏਸ ਰਾਜ ਵਿਚ ਅਜੇਹੇ ਕਿੰਨੇ ਸੁਖ ਹਨ ਜੋ ਪਹਿਲੇ ਨਹੀਂ ਸੀ॥

## (੮੭) ਘਰ ਦਾ ਤੀਰਥ.

ਕੁਲਵੰਤ ਕੌਰ* ਵਿੱਚੋਂ ਕਿਸੇ ਨੂੰ ਉਤਾਰਾ ਕਰਨ ਦੇ ਹੱਕ ਨਹੀਂ

ਉੱਠ ਘਰ ਵਿੱਚ ਬਾਲ ਮਸਾਲ ਸਜਨ!
ਫਿਰ ਮੰਦਰ ਦੀਵਾ ਬਾਲ ਸਜਨ!
ਇਸ ਘਰ ਵਿੱਚ ਘੁੱਪ ਅੰਧੇਰਾ ਹੈ, ਅਗ਼ਯਾਨ ਜਮਾਯਾ ਡੇਰਾ ਹੈ,
ਇਸ ਵਿੱਚ ਹੀ ਦਰਬ ਬਥੇਰਾ ਹੈ, ਕਰ ਪਹਿਲੇ ਇਸ ਦੀ ਭਾਲ ਸਜਨ
ਉੱਠ ਘਰ ਵਿੱਚ ਬਾਲ ਮਸਾਲ ਸਜਨ!
ਫਿਰ ਮੰਦਰ ਦੀਵਾ ਬਾਲ ਸਜਨ!

---

*ਕੁਲਵੰਤ ਕੌਰ ਦਾ ਅਤਿ ਕਰੜੇ ਤੇ ਤਸੀਹੇ ਵੇਲੇ ਆਪਣੇ ਪਤਿਬ੍ਰਤਾ ਧਰਮ ਨੂੰ ਨਿਬਾਹੁਣਾ ਮੁੱਲ॥) ਮਿਲਣ ਦਾ ਪਤਾ ☛ ਭਾਈ ਅਮਰ ਸਿੰਘ ਮੈਨੇਜਰ, ਮੌਡਲ ਪ੍ਰੈਸ, ਮੈਕਲਜੋਡ ਰੋਡ, ਲਾਹੌਰ.

ਤਜ ਹੋਰ ਮੰਦਰੀਂ ਜਾਣਾ ਤੂੰ, ਅਰ ਲਾਂਭੇ ਦੀਪ ਜਗਾਨਾ ਤੂੰ,
ਕਰ ਘਰ ਵਿੱਚ ਬੈਠ ਠਿਕਾਨਾ ਤੂੰ, ਇਸ ਵਿੱਚ ਅਨਮੁਲੇ ਲਾਲ ਸ:
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਜਦ ਘਰ ਵਿੱਚ ਜੋਤ ਜਗਾਵੇਂਗਾ, ਤਦ ਸਬ ਕੁਝ ਏਥੋਂ ਹੀ ਪਾਵੇਂਗਾ
ਨਾਂ ਹੋਰ ਕਿਸੇ ਪਹਿ ਜਾਵੇਂਗਾ, ਮੁਕਤੀ ਹਿਤ ਕਾਰਨ ਸਵਾਲ ਸਜਨ
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਦੇ ਪੋਚੇ ਰੱਬ ਰਿਝਾਵੇਂ ਕੀ, ਦਿਲ ਖੋਟੇ ਦੀਪ ਜਗਾਵੇਂ ਕੀ?
ਛਡ ਰਸਤਾ ਔਝੜ ਜਾਵੇਂ ਕੀ, ਸੁਣ ਬਿਨਤੀ ਨਾਲ ਖਿਆਲ ਸ:
ਉੱਠ ਘਰ ਵਿੱਚ ਬਾਲ ਮਸਾਲ ਸਜਨ.
ਫਿਰ ਮੰਦਰ ਦੀਵਾ ਬਾਲ ਸਜਨ,
ਇਸ ਘਰ ਵਿੱਚ ਮੰਦਰ ਸਾਰੇ ਨੇ, ਤਟ, ਤੀਰਤ, ਠਾਕਰਦ੍ਵਾਰੇ ਨੇ
ਕਾਂਸ਼ੀ, ਪ੍ਰਯਾਗ, ਹਰਿਦ੍ਵਾਰੇ ਨੇ, ਇਸ ਵਿੱਚ ਹੀ ਦੀਨ ਦਿਆਲ ਸ:
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਇਸ ਘਰ ਵਿੱਚ ਗੰਗਾ ਵਗਦੀ ਹੈ, ਘਰ ਵਿੱਚ ਹੀ ਜ੍ਵਾਲਾ ਜਗਦੀ ਹੈ,
ਨਿਤ ਸੁੰਨ ਸਮਾਧੀ ਲਗਦੀ ਹੈ, ਘਰ ਖੜਕ ਰਹੇ ਘੜਿਆਲ ਸ:
ਉੱਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਘਰ ਠਾਕਰ ਸਾਲਿੰਗਰਾਮ ਘਰੇ, ਸ੍ਰੀ ਕ੍ਰਿਸ਼ਨ ਘਰੇ ਸੀਆਰਾਮ ਘਰੇ,
ਦੁਰਗਾਮੰਦਰ ਰਿਖਿ ਧਾਮ ਘਰੇ, ਕਰ ਭਾਲ ਜਰਾ ਗਹੁ ਨਾਲ ਸ:
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.

ਭਗਤੀ ਅਰ ਗਜਾਨ ਧਜਾਨ ਘਰੇ, ਸ਼੍ਰੁਤਿ ਸਿਮ੍ਰਿਤਿ ਵੇਦ ਪੁਰਾਨ ਘਰੇ,
ਪੂਜਾ ਅਰਚਾ ਇਸ਼ਨਾਨ ਘਰੇ, ਉਠ ਆਪਨਾ ਫਰਜ ਸੰਭਾਲ ਸਜਨ.
ਉਠ ਘਰ ਵਿੱਚ ਬਾਲ ਮਸਾਲ ਸੱਜਣ,
ਫਿਰ ਮੰਦਰ ਦੀਵਾ ਬਾਲ ਸਜਨ,
ਪਿਉ ਝੱਢਾ ਵਿਸ਼ਨ ਸਰੂਪ ਤੇਰਾ, ਸ਼ਿਵ ਬ੍ਰਹਮਾ ਕ੍ਰਿਸ਼ਨ ਅਨੂਪ ਤੇਰਾ,
ਸਭ ਦੇਵਤਿਆਂ ਦਾ ਭੂਪ ਤੇਰਾ, ਕਰ ਸੇਵਾ ਪ੍ਰੀਤੀ ਨਾਲ ਸਜਨ
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ
ਘਰ ਵਿੱਚ ਤੇਰੀ ਮਹਿਤਾਰੀ ਹੈ, ਉਹ ਸੀਤਾ ਮਾਤ ਪਿਆਰੀ ਹੈ,
ਉਹੋ ਪਾਰਬਤੀ ਅਵਿਤਾਰੀ ਹੈ, ਫੜ ਚਰਨ ਉਦੇ ਤਤਕਾਲ ਸਜਨ.
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਜਿੱਸ ਮਾਤ ਪਿਤਾ ਰਿਝਾਇ ਲਏ, ਉਸ ਸਾਰੇ ਦੇਵ ਮਨਾਇ ਲਏ,
ਤਟ ਤੀਰਥ ਸਾਰੇ ਨ੍ਹਾਇ ਲਏ, ਅਰ ਕੱਟ ਲਿਆ ਜਮਕਾਲ ਸਜਨ.
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਆ ਹੋਰ ਦੇਵ ਬਹੁਤੇਰੇ ਨੀ, ਓਹ ਸਾਕ ਕੁਟੰਬੀ ਤੇਰੇ ਨੀ,
ਜੋ ਘਰ ਵਿੱਚ ਵਡੇ ਵਡੇਰੇ ਨੀ, ਕਰ ਓਨ੍ਹਾਂ ਦੀ ਪ੍ਰਿਤਪਾਲ ਸਜਨ.
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸੱਜਨ.
ਜਿਤਨੀ ਕੁਝ ਟਹਿਲ ਕਮਾਇ ਸਕੇਂ, ਓਨ੍ਹਾਂ ਨੂੰ ਸੁਖ ਪਹੁੰਚਾਇ ਸਕੇਂ,
ਮੇਹਨਤ ਕਰ ਵੰਡ ਛਕਾਇ ਸਕੇਂ, ਉਤਨੀ ਕਰ ਸਰਧਾ ਨਾਲ ਸਜਨ.
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.

ਤੇਰੇ ਘਰ ਲਛਮੀ ਅਵਿਤਾਰੀ ਹੈ, ਅਰਧੰਗੀ ਤੇਰੀ ਪਯਾਰੀ ਹੈ,
ਉੱਸੇ ਦੀ ਬਰਕਤ ਸਾਰੀ ਹੈ, ਉਸ ਨਾਲ ਤੂੰ ਪ੍ਰੀਤੀ ਪਾਲ ਸਜਨ.
ਉਠ ਘਰ ਵਿੱਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਘਰ ਵਿੱਚ ਜੋ ਕੰਜ ਭਵਾਨੀ ਹੈ, ਇਹੋ ਅਸਲੀ ਦੁਰਗਾ ਰਾਨੀ ਹੈ,
ਬਾਹਰ ਕੀ ਜੋਤਜਗਾਨੀ ਹੈ ? ਕਰ ਇਸਨੂੰ ਪੂਜ ਖਿਆਲ ਸਜਨ.
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਕਰ ਉੱਸ ਦਾ ਦਿਲ ਪਰਚਾਵਾ ਤੂੰ, ਚੋਲਾ ਦੇਹ ਸੂਹਾ ਸਾਵਾ ਤੂੰ,
ਵਿੱਦਯਾ ਦਾ ਚਾੜ੍ਹ ਚੜ੍ਹਾਵਾ ਤੂੰ, ਹੋ ਪੁੰਨ ਤੇਰਾ ਜਿਸ ਨਾਲ ਸਜਨ
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਘਰ ਵਿਚ ਜੋ ਲੜਕੇ ਬਾਲ੍ਹੇ ਨੇ, ਏਹ ਤੇਰੇ ਬੰਸੀ ਵਾਲੇ ਨੇ,
ਜਿਸ ਪ੍ਰੀਤ ਨਾਲ ਏਹ ਪਾਲੇਂ ਨੇ, ਉਸ ਪੂਜਲਿਆ ਨੰਦ ਲਾਲ ਸਜਨ
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਸ਼ੁਭ ਮਤ ਦੇ ਪਾਲ ਪੜ੍ਹਾਈਂ ਨੇ, ਕਿਸੇ ਭਲੀ ਕਿਰਤ ਤੇ ਲਾਈਂ ਨੇ,
ਵਡਿਆਂ ਟਹਿਲ ਸਿਖਾਈਂ ਨੇ, ਨੇਕੀ ਦੀ ਜਾਚ ਸਿਖਾਲ ਸ॰.
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਘਰ ਤੇਰਾ ਧਰਮ ਦੁਆਰਾ ਹੈ, ਇਥੇ ਲੱਗਾ ਰਹੇ ਭੰਡਾਰਾ ਹੈ,
ਜੇ ਤੈਨੂੰ ਧਰਮ ਪਿਆਰਾ ਹੈ, ਕਰ ਤਰਸ ਗਰੀਬਾਂ ਨਾਲ ਸਜਨ.
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.

ਜੋ ਪੇਟ ਭਰਨ ਤੋਂ ਆਰੀ ਹੈ, ਗਿਰਹੀ ਹੈ ਯਾ ਭਿਖਿਆਰੀ ਹੈ,
ਜਦ ਵੇਖ ਲਵੇਂ ਅਧਿਕਾਰੀ ਹੈ, ਕਰ ਪੂਰਾ ਤੁਰਤ ਸਵਾਲ ਸਜਨ.
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਕੋਈ ਦੁੱਖ ਥੀਂ ਦੁਖੀਆ ਹੋਵੇ ਜੇ, ਅਰ ਦੁਖ ਥੀਂ ਡੋਲ ਖਲੋਵੇ ਜੇ,
ਅਰ ਪਾਸ ਤੇਰੇ ਆ ਰੋਵੇ ਜੇ, ਕਰ ਨੇਕੀ ਉਸ ਦੇ ਨਾਲ ਸਜਨ.
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਕੋਈ ਦਰ ਤੇਰੇ ਜੇ ਆਯਾ ਹੈ, ਜੋ ਭੁੱਖਾ ਤੇ ਤਿਰਹਾਯਾ ਹੈ,
ਜੋ ਕੁਝ ਤੂੰ ਅੰਨ ਪਕਾਯਾ ਹੈ, ਉੱਸ ਵਿੱਚੋਂ ਤੁਰਤ ਖੁਵਾਲ ਸਜਨ.
ਉਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਔਹ ਵੇਖ ਸੰਤ ਇਕ ਆਯਾ ਹੈ, ਉਹ ਤੇਰਾ ਹੀ ਹਮਸਾਯਾ ਹੈ,
ਹਮਸਾਯਾ ਮਾਂ ਪਿਉ ਜਾਯਾ ਹੈ, ਦੇ ਆਦਰ ਪਾਸ ਬਿਠਾਲ ਸਜਨ.
ਉੱਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਮਿਤਰ ਨੂੰ ਪ੍ਰੀਤੀ ਦਾਨ ਕਰੀਂ, ਘਰ ਆਏ ਦਾ ਸਨਮਾਨ ਕਰੀਂ;
ਨੌਕਰ ਤੇ ਮੇਹਰ ਮਹਾਨ ਕਰੀਂ, ਨੇਕੀ ਕਰ ਹਰਇਕ ਨਾਲ ਸਜਨ
ਉੱਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.
ਮੰਦਰ ਜਾ ਦੀਪ ਜਗਾਣਾ ਕੀ, ਘਰ ਮੰਦਰ ਤਜ ਕੇ ਜਾਣਾ ਕੀ?
ਅਣਮੁੱਲਾ ਸਮਾਂ ਗੁਆਣਾਂ ਕੀ, 'ਚਾਤ੍ਰਿਕ'ਦਾ ਮੰਨ ਸਵਾਲ ਸੁਜਨ.
ਉੱਠ ਘਰ ਵਿਚ ਬਾਲ ਮਸਾਲ ਸਜਨ,
ਫਿਰ ਮੰਦਰ ਦੀਵਾ ਬਾਲ ਸਜਨ.

## (੮੮) ਚਿੱਚੜ.

ਪੁੱਤਰ—ਮਾਂ ਜੀ! ਅੱਜ ਸਾਡੀ ਗਊ ਦੇ ਥਣਾਂ ਤੇ ਏਹ ਲਾਲ ੨ ਕੀ ਚਿੰਮੜੇ ਹੋਏ ਹਨ?

ਮਾਂ—ਪੁੱਤਰ! ਏਹ ਚਿੱਚੜ ਹਨ.

ਪੁੱਤ੍ਰ—ਫੇਰ ਤਾਂ ਮਾਂ ਜੀ ਏਹ ਗਊ ਨੂੰ ਪੀੜ ਵੀ ਕਰਦੇ ਹੋਣ ਗੇ?

ਮਾਂ—ਪੁੱਤਰ! ਅਕਸਰ ਪੀੜ ਵੀ ਤਾਂ ਕਰਦੇ ਹਨ, ਕੋਈ ਏਥੇ ਏਹ ਚਿੰਮੜੇ ਹੋਏ ਚੰਗੇ ਥੋੜੇ ਲੱਗਦੇ ਹਨ.

ਪੁੱਤਰ—ਏਹ ਤਾਂ ਜੂਆਂ ਵਾਂਗੂੰ ਜਾਪਦੇ ਹਨ.

ਮਾਂ—ਪੁੱਤਰ ਹਾਂ ਮੱਲਾ! ਜਿੱਕਣ ਜੂਆਂ ਸਿਰ ਵਿੱਚੋਂ ਲਹੂ ਪੀਕੇ ਥੋਥਾ ਕਰ ਦੇਂਦੀਆਂ ਹਨ, ਏਦਾਂ ਹੀ ਏਹ ਚਿੱਚੜ ਲਹੂ ਪੀਕੇ ਗਊ ਦੇ ਹਵਾਨੇ ਨੂੰ ਪੋਲਾ ਕਰ ਦੇਂਦੇ ਹਨ, ਤੇ ਦੁੱਧ ਘਟ ਜਾਂਦਾ ਹੈ.

ਪੁੱਤਰ—ਮਾਂ ਜੀ! ਫੇਰ ਏਹ ਦੁੱਧ ਕਿਉਂ ਨਹੀਂ ਪੀਂਦੇ, ਥਣ ਦੇ ਨਾਲ ਵੱਸਦੇ ਹਨ ਤੇ ਲਹੂ ਪੀਣ ਦੀ ਕੀ ਲੋੜ ਹੈ?

ਮਾਂ—ਪੁੱਤਰ! ਗੰਦੇ ਆਦਮੀਆਂ ਵਾਂਙੂ ਏਹ ਵੀ ਦੁੱਧ ਛੱਡ ਕੇ ਲਹੂ ਹੀ ਪੀਂਦੇ ਹਨ.

ਪੁੱਤਰ—ਤਾਂ ਫੇਰ ਏਹ ਤਾਂ ਬੜੇ ਗੰਦੇ ਹੋਏ, ਮੈਂ ਏਨ੍ਹਾਂ ਨੂੰ ਲਾਹ ਸੁੱਟਦਾ ਹਾਂ, ਏਨ੍ਹਾਂ ਦੀ ਸੰਗਤ ਗਊ ਨੂੰ ਦੁੱਖ ਦੇਂਦੀ ਹੈ.

ਏਹ ਕਹਿ ਕੇ ਝੱਟ ਸਾਰੇ ਚਿੱਚੜ ਧੂਗ ਕੇ ਵਹਿਣੀ ਵਿੱਚ ਸੁੱਟ ਦਿੱਤੇ.

ਮਾਂ—ਵਾਗੀ ਗੰਦੀਆਂ ਮੰਦੀਆਂ ਥਾਂਵਾਂ ਤੇ ਪਸੂ ਬਹਾਲ ਦੇਂਦੇ ਹਨ, ਸੋ ਗੰਦ ਵਿੱਚੋਂ ਛੱਪੜ ਵਿੱਚ ਨੁਹਾਉਣ ਵੇਲੇ ਫਿਰ ਲਹੂ ਪੀਣੇ ਚਿੱਚੜ ਚਿੰਮੜ ਜਾਂਦੇ ਹਨ, ਸਿਆਣੇ ਘਰਾਂ ਵਿੱਚ ਤਾਂ ਏਨ੍ਹਾਂ ਦਾ ਚਾਨ੍ਹ ਨਹੀਂ ਲਭਦਾ, ਪਰ ਅਨਗਹਿਲੇ ਘਰਾਂ ਵਿੱਚ

ਤਾਂ ਏਨਾਂ ਦੇ ਲੇਆਂ ਦੇ ਲੇ ਪਸੂਆਂ ਦੇ ਹਵਾਨੇ ਦੇ ਗਿਰਦ ਚੜ੍ਹੇ ਹੁੰਦੇ ਹਨ, ਤੇ ਕਦੀ ੨ ਤਾਂ ਚੋਣ ਵੇਲੇ ਅੰਗੂਠੇ ਦੀ ਦੱਬ ਨਾਲ ਵਿੱਚੇ ਵਿੱਸ ਜਾਂਦੇ ਤੇ ਹੱਥ ਨੂੰ ਲਹੂ ਲੁਹਾਨ ਕਰ ਦੇਂਦੇ ਹਨ.

**ਸਿੱਖਯਾ**—ਗੰਦੇ ਆਦਮੀ ਭੈੜੀਆਂ ਸੰਗਤਾਂ ਕਰਣ ਨਾਲ ਸਦਾ ਆਪ ਨਾਸ ਹੁੰਦੇ ਤੇ ਹੋਰਨਾਂ ਨੂੰ ਵੀ ਦੁੱਖ ਦਿੰਦੇ ਹਨ, ਗੁਣ ਲੈਣ ਦੀ ਥਾਂ ਏਹ ਸਦਾ ਔਗੁਣ ਹੀ ਚੁਗਦੇ ਹਨ.

—o—

## (੮੯) ਸਿਆਣੇ ਮਨੁੱਖ ਦੇਸ ਦੀ ਵਾੜ ਹਨ.

ਯੂਨਾਨ ਦੇ ਏਥਨਜ਼ ਸ਼ਹਿਰ ਵਿੱਚ ਜਦੋਂ ਕਿ ਇਹ ਲੋਕ ਬੜੇ ਪ੍ਰਬੀਨ, ਦੇਸ਼ ਹਿਤੈਸ਼ੀ ਤੇ ਵਿਦਯਾਵਾਨ ਸੇ ਡੀਮਾਸਥੀਨਜ਼ ਨਾਮੇ ਇਕ ਵਿਖਯਾਨ ਕਰਤਾ ਅਰ ਪਰਮ ਚਤੁਰ, ਦੇਸ਼ ਦਾ ਪਯਾਰਾ ਗੁਣੀ ਹੋਇਆ ਹੈ, ਇਸ ਪੁਰਸ਼ ਦਾ ਜੀਵਨ ਚਰਿਤ੍ਰ ਬੜਾ ਵਚਿੱਤਰ ਹੈ, ਪਰ ਇੱਥੇ ਉਸ ਦੇ ਜੀਵਨ ਦਾ ਇੱਕੋ ਪ੍ਰਸੰਗ ਦੱਸਦੇ ਹਾਂ, ਇਨ੍ਹਾਂ ਦੇ ਸ਼ੈਹਰ ਦੇ ਗੁਆਂਢ ਮਕਦੂਨੀਆਂ ਦਾ ਦੇਸ ਸੀ ਜਿੱਸਦਾ ਪਾਤਸ਼ਾਹ ਫਿਲਿਪ ਸੀ. ਫਿਲਿਪ ਦੇ ਕਈ ਮਨਸੂਬੇ ਡਿਮਾਸਥੀਨਜ਼ ਦੇ ਵਿਖਯਾਨ ਦੇਣੇ ਤੇ ਨਸ਼ਟ ਹੋ ਗਏ, ਅੰਤ ਨੂੰ ਫਿਲਿਪ ਨੇ ਇਕ ਚਾਲ ਖੇਡੀ ਕਿ ਏਥਿਨਜ਼ ਦੇ ਲੋਕਾਂ ਪਾਸੋਂ ਡੀਮਾਸਥੀਨਜ਼ ਮੰਗ ਲਿਆ, ਪਰ ਇਹ ਚਤੁਰ ਪੁਰਖ ਕਦ ਕਾਬੂ ਆਉਂਦਾ, ਇੱਸ ਨੇ ਸਭ ਲੋਕ ਕੱਠੇ ਕਰ ਕੇ ਵਿਖਯਾਨ ਦਿੱਤਾ ਅਰ ਇਹ ਵਾਰਤਾ ਸੁਣਾਈ.

ਇਕ ਵੇਰੀ ਭੇਡਾਂ ਤੇ ਬੱਘਿਆੜਾਂ ਵਿੱਚ ਜੁੱਧ ਮਚਿਆ, ਜਦ ਕੋਈ ਧਿਰ ਨ ਹਾਰੀ, ਤਦ ਬਘਿਆੜਾਂ ਨੇ ਇਹ ਚਾਲ ਖੇਡੀ ਕਿ

ਆਪੋ ਵਿੱਚ ਸੁਲਾਹ ਕਰ ਲਵੀਏ, ਤੇ ਸੁਲਾਹ ਦੇ ਕਾਇਮ ਰੱਖਣ ਵਾਸਤੇ ਸੁਹਘ ਕਰੀਏ, ਸੁਹਘ ਇੱਸ ਗੱਲ ਦਾ ਨਾਮ ਹੈ, ਕਿ ਸਾਡੇ ਕੁਝ ਆਦਮੀ ਤੁਹਾਡੇ ਪਾਸ ਰਹਿਣ ਤੇ ਕੁਝ ਤੁਹਾਡੇ ਸਾਡੇ ਪਾਸ, ਤਾਂ ਕਿ ਉਨ੍ਹਾਂ ਦੀ ਜਿੰਦ ਫਸੀ ਰੈਹਣ ਦੇ ਕਾਰਣ ਕੋਈ ਧਿਰ ਵਧੀਕੀ ਨਾ ਕਰ ਸਕੇ, ਭੇਡਾਂ ਨੇ ਇਹ ਗੱਲ ਮੰਨ ਲਈ, ਬੱਘਿਆੜਾਂ ਨੇ ਆਪਣੇ ਛੋਟੇ ੨ ਬੱਚੇ ਭੇਡਾਂ ਨੂੰ ਦੇ ਦਿੱਤੇ ਤੇ ਭੇਡਾਂ ਪਾਸੋਂ ਉਨ੍ਹਾਂ ਦੇ ਰਾਖੇ ਕੁੱਤੇ ਲੈ ਗਏ. ਹੁਣ ਜਦ ਰਾਤ ਬੀਤੀ ਤਾਂ ਬੱਘਿਆੜਾਂ ਦੇ ਬੱਚੇ ਮਾਵਾਂ ਨੂੰ ਰੋਣ ਲਗੇ, ਬੱਘਿਆੜ ਝੱਟ ਆ ਪਹੁੰਚੇ ਤੇ ਕਹਿਣ ਲੱਗੇ ਕਿ ਤੁਸਾਂ ਸੌਂਹ ਤੋੜ ਦਿੱਤੀ, ਸਾਡੇ ਪੁੱਤਰਾਂ ਨੂੰ ਦੁੱਖ ਦਿੱਤਾ ਹੈ, ਜੋ ਇਹ ਰੋਣ ਲੱਗੇ ਹਨ, ਇਹ ਕਹਿ ਕੇ ਭੇਡਾਂ ਨੂੰ ਪਾੜ ਖਾਧਾ, ਅੰਗ ਪਾਲ ਰਾਖੇ ਜੇਹੜੇ ਕੁੱਤੇ ਸੇ, ਸੋ ਤਾਂ ਭੇਡਾਂ ਪਹਿਲੇ ਹੀ ਦੇ ਬੈਠੀਆਂ ਸੀ, ਇੱਸ ਲਈ ਹੁਣ ਅਭੋਲ ਮਾਰੀਆਂ ਗਈਆਂ.

ਜਦ ਏਹ ਵਾਰਤਾ ਲੋਕਾਂ ਨੇ ਸੁਣੀ ਝੱਟ ਸਮਝ ਗਏ ਕਿ ਡੀਮਾਸਥਨਜ਼ ਵਰਗੇ ਵਿਦਵਾਨ ਤੇ ਸੱਚੇ ਵਾਹਰੂ ਸਾਡੇ ਰਾਖੇ ਹਨ, ਜੇ ਹੁਣ ਫਿਲਿਪ ਨੂੰ ਅਸਾਂ ਏਹ ਦੇ ਦਿੱਤੇ ਤਦ ਉਸਦੇ ਵੈਰ ਦੇ ਮਨਸੂਬੇ ਸਾਨੂੰ ਕੌਣ ਦੱਸੇਗਾ, ਫੇਰ ਤਾਂ ਫਿਲਿਪ ਸਾਨੂੰ ਝਬਦੇ ਹੀ ਸਮੇਟ ਲਏ ਗਾ, ਸੋ ਉਨ੍ਹਾਂ ਨੇ ਆਪਣਾ ਸੱਚਾ ਸੱਜਣ ਦੇਣੋਂ ਨਾਂਹ ਕਰ ਦਿੱਤੀ.

ਕੌਮ ਦੇ ਚੋਣਵੇਂ ਹੋਕਾ ਦੇਣ ਵਾਲੇ ਪੂਰਨ ਵਿਦਵਾਨ ਤੇ ਚਤੁਰ ਪੁਰਖ ਜੋ ਜੀ ਜਾਮਾ ਵੀ ਕੌਮ ਦੇ ਲਾਭ ਹਿਤ ਵਾਰਨੋਂ ਸੰਕੋਚ ਨ ਕਰਨ, ਕੌਮ ਦੀ ਅਸਲੀ ਤੇ ਸੱਚੀ ਜ਼ਿੰਦਗੀ ਹੁੰਦੇ ਹਨ, ਉਨ੍ਹਾਂ ਦਾ ਹੋਣਾ ਬੜਾ ਜ਼ਰੂਰੀ ਹੈ, ਐਸੇ ਆਦਮੀਆਂ ਨਾਲ ਹੀ ਕੌਮ ਨੂੰ ਸਦਾ ਪਿਆਰ ਕਰਨਾ ਚਾਹੀਦਾ ਹੈ.

## (੯੦) ਘਰ ਦੇ ਸੁਖ.

ਜਿੱਸ ਘਰ ਵਿੱਚ ਇਕ ਦੂਜੇ ਦੇ ਵਾਕਾਂ ਦੇ ਸਹਿਣ ਦੀ ਆਦਤ ਨਹੀਂ ਓਥੇ ਨਿੱਤ ਕਲ੍ਹਾ ਵਸਦੀ ਹੈ ਜਿੱਥੇ, ਭੁੱਲਾਂ ਤੇ ਕ੍ਰੋਧ ਨੂੰ ਹਟਾਉਣ ਲਈ ਖਿਮਾ ਮੰਗਨ ਵਾਲੇ ਮਿੱਠੇ ਬਚਨ ਨਹੀਂ ਤਾਂ ਓਥੇ ਦੁੱਖ ਮੁੱਲ ਲੈਂਦੇ ਹਨ.

ਜੇ ਚੁੱਲੇ ਵਿੱਚ ਇਕ ਲੱਕੜ ਡਾਹੋ ਤਾਂ ਧੁਖ ੨ ਕੇ ਬੁਝ ਜਾਵੇਗੀ. ਜੇ ਇਕ ਹੋਰ ਪਾ ਦੇਵੋ ਤਾਂ ਭਾਂਬੜ ਮਚ ਪਏਗਾ, ਇੱਸੇ ਤ੍ਰਾਂ ਘਰ ਵਾਲਿਆਂ ਦਾ ਹਾਲ ਹੈ, ਜੇ ਕਿਸੇ ਨੂੰ ਕ੍ਰੋਧ ਆ ਜਾਵੇ ਤਾਂ ਉਸਨੂੰ ਇਕੱਲੇ ਛੱਡਨ ਨਾਲ ਆਪੇ ਸ਼ਾਂਤਿ ਹੋ ਜਾਊ ਤੇ ਜੇ ਸਿਆਣਾ ਹੋਯਾ ਤਾਂ ਸ਼ਰਮਿੰਦਾ ਹੋ ਕੇ ਆਪਣੇ ਕ੍ਰੋਧ ਤੇ ਸ਼ੋਕ ਕਰੇ ਗਾ, ਪਰ ਕ੍ਰੋਧ ਦਾ ਜਵਾਬ ਕੌੜੇ ਬਚਨ ਬਲਦੀ ਤੇ ਤੇਲ ਹਨ, ਜੋ ਆਪਨੀ ਤਪਸ਼ ਵਿੱਚ ਸਾਰਿਆਂ ਨੂੰ ਭਸਮ ਕਰ ਦੇਂਦੇ ਹਨ.

**ਜ਼ਿੰਦਗੀ ਦੀ ਸਬ ਤੋਂ ਵੱਡੀ ਖੁਸ਼ੀ ਪ੍ਰੇਮ ਹੈ! ਵੱਡਾ ਧਨ ਸੰਤੋਖ! ਤੇ ਵੱਡੀ ਦਾਤ ਅਰੋਗਤਾ ਹੈ! ਵੱਡਾ ਸੁਖ ਨੀਂਦਰ ਤੇ ਅਮੋਲਕ ਦਾਤ ਸੱਚਾ ਮਿੱਤਰ ਹੈ!**

## (੯੧) ਸਾਡੀਆਂ ਔਕੜਾਂ ਤੇ ਹਕੀਮ ਸੁਕ੍ਰਾਤ.

ਯੂਨਾਨ ਦਾ ਇਕ ਜੁਵਾਨ ਆਦਮੀ ਇਕੇਰਾਂ ਇਕ ਦਰਖਤ ਹੇਠ ਬੜੀ ਡੂੰਘੀ ਵਿਚਾਰ ਵਿੱਚ ਪਿਆ ਹੋਯਾ ਕਹਿੰਦਾ ਸੀ ਹਾਏ! ਸਾਡੀ ਕੌਮ ਕਿੱਸ ਅਧੋਗਤੀ ਵਿਚ ਹੈ ਫਜ਼ੂਲ ਰਸਮਾਂ ਤੇ ਝੂਠੇ ਵਹਿਮਾਂ ਨੇ ਸਾਨੂੰ ਕਿਹਾ ਜਕੜ ਲਿਆ ਹੈ! ਬਿਰਾਦਰੀਆਂ ਦੀਆਂ ਤਕਲੀਫਾਂ ਦੇ ਜੰਜੀਰ ਪੈਰਾਂ ਵਿਚ ਲੰਮੇ ਵਧਦੇ ਜਾਂਦੇ ਹਨ,

ਹਰ ਥਾਂ ਭਾਵੇਂ ਬੈਠੀਏ, ਭਾਵੇਂ ਉੱਠੀਏ ਏਹ ਜ਼ੰਜੀਰ ਰੜਕ ੨ ਕੇ ਤੰਗ ਕਰਦੇ ਹਨ. ਜਿਸ ਤੋਂ ਸੁਣਨ ਵਾਲੇ ਸਾਨੂੰ ਗੁਲਾਮ ਜਾਣਦੇ ਹਨ, ਸਾਡੇ ਤੇ ਕੇਹੀ ਮੁਰਦਨੀ ਘੱਟਾ ਛਾ ਰਹੀ ਹੈ, ਜੀਉਨ ਦੀ ਕੋਈ ਆਸ ਨਹੀਂ, ਕੀ ਸਾਡੇ ਜੁਵਾਨ ਮਰਦ ਤੇ ਤੀਵੀਆਂ ਆਪਣੇ ਦੇਸਦੇ ਹੱਕ ਨੂੰ ਕਦੀ ਸਮਝ ਕੇ ਕੰਮ ਕਰਨ ਗੇ? ਕੀ ਸਾਡੇ ਬਜ਼ੁਰਗ ਇਸੇ ਤਰਾਂ ਸਾਨੂੰ ਇਨ੍ਹਾਂ ਦੁੱਖਾਂ ਦੀਆਂ ਬੇੜੀਆਂ ਵਿੱਚ ਹੀ ਰਹਿਣ ਦੇਣਗੇ ? ਕੀ ਅਸੀਂ ਮਿਲਕੇ ਕੌਮ ਤੇ ਦੇਸ ਦੀ ਗਰੀਬੀ, ਅਧੋਗਤੀ, ਤੇ ਦੁੱਖ ਨੂੰ ਹਟਾਉਣ ਦਾ ਯਤਨ ਕਰਾਂਗੇ ? ਸ਼ੋਕ ਸਾਡੇ ਵਿੱਚ ਏਕਾ ਨਹੀਂ ਤੇ ਮਿਲ ਨਹੀਂ ਸੱਕਦੇ, ਓਹ ਸਾਂਝ, ਓਹ ਨਾਤਾ, ਓਹ ਪ੍ਰੇਮ, ਓਹ ਕੁਰਬਾਨੀ, ਓਹ ਸੇਵਾ ਤੇ ਓਹ ਭਗਤੀ ਜੋ ਸਾਨੂੰ ਦੱਸੀ ਗਈ ਸੀ ਸਾਡੇ ਵਿੱਚ ਅੱਜ ਬੀ ਮਾਤਰ ਵੀ ਨਹੀਂ ਹੈ ਹੁਨ ਅਫਸੋਸ ਮੌਤ ਤੋਂ ਬਿਨਾਂ ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਨਹੀਂ, ਕੀ ਤਰਕੀਬ ਕਰਾਂ, ਕੀ ਯਤਨ ਲਾਵਾਂ ? ਜੋ ਆਪਨੇ ਸੁੱਤੇ ਹੋਏ ਮੁਰਦੇ ਦੇਸ ਵਾਸੀਆਂ ਨੂੰ ਸੁਰਜੀਤ ਕਰ ਦੇਵਾਂ ? ਓਹ ਸਾਂਝ, ਓਹ ਧਰਮ, ਓਹ ਪ੍ਰੇਮ, ਤੇ ਹਿੰਮਤ ਫੇਰ ਸਾਡੇ ਵਿੱਚ ਆ ਜਾਵੇ, ਅਫਸੋਸ ਹੈ ਜੋ ਮੈਂ ਗਰੀਬ ਹਾਂ, ਕੋਈ ਰੋਹਬ ਦਾਬ ਨਹੀਂ, ਜੇ ਕਦੀਂ ਕੁਝ ਵੀ ਹੁੰਦਾ ਤਾਂ ਇਕ ਵਾਰੀ ਤਾਂ ਮੌਤ ਨਾਲ ਸ਼ਰਤ ਬੰਨ੍ਹ ਕੇ ਸੁੱਤੇ ਹੋਏ ਆਪਣੇ ਦੇਸ ਨੂੰ ਮੈਂ ਜਰੂਰ ਹੀ ਸੁਰਜੀਤ ਕਰ ਦੇਂਦਾ.

ਅਜੇ ਏਹ ਜਵਾਨ ਆਪਣੇ ਜੋਸ਼ ਵਿੱਚ ਕਹੀ ਹੀ ਜਾਂਦਾ ਸੀ ਜੋ ਇਕ ਬਜ਼ੁਰਗ ਤੇ ਸਿਆਨੇ ਆਦਮੀ ਨੇ ਜੋ ਇਸ ਨੂੰ ਵੇਖ ਰਿਹਾ ਸੀ ਨੇੜੇ ਆ ਕੇ ਕਿਹਾ, ਹੇ ਬਹਾਦੁਰ ਸੂਰਬੀਰ ! ਤੂੰ ਏਹ ਕੀ ਕਹਿੰਦਾ ਹੈਂ ? ਦੇਸ ਨੂੰ ਸੁਰਜੀਤ ਕਰਨ ਲਈ ਮਾਲ, ਦ੍ਰਿੱਬ, ਧਨ, ਸੰਪਦਾ, ਵਡਿਆਈ ਦੀ ਕੋਈ ਲੋੜ ਨਹੀਂ, ਲੋੜ ਸਿਰਫ਼ ਏਹ ਹੈ ਜੋ ਤੂੰ ਆਪਣੇ ਆਪ ਨੂੰ ਨਿਰਬਲਤਾ ਵਿੱਚੋਂ ਕੱਢ

ਕੇ ਮਨ ਨੂੰ ਸਿੱਧੇ ਰਸਤੇ ਪਾ। ਤੂੰ ਆਪ ਭਲਾ ਹੋ ਜਾ ਸਾਰੇ ਨੇਕੀ ਹੀ ਦਿੱਸੇਗੀ, ਤੂੰ ਯਤਨ ਕਰ ਸਾਰੇ ਹਥ ਤੈਨੂੰ ਹਿੱਲਦੇ ਹੀ ਦਿੱਸਨ ਗੇ, ਤੂੰ ਪ੍ਰੋਪਕਾਰ ਕਰ ਤੈਨੂੰ ਸਾਰੇ ਪ੍ਰੋਪਕਾਰ ਦਾ ਹੀ ਸੋਮਾ ਨਜਰ ਆਵੇਗਾ, ਦੁਨੀਆਂ ਦੀ ਜੜ੍ਹ ਤੂੰ ਹੀ ਹੈਂ। ਦੁੱਖਾਂ ਪਾਪਾਂ ਨੂੰ ਕੱਟਨ ਵਾਲਾ ਵੀ ਤੂੰ ਆਪ ਹੀ ਹੈਂ, ਤੇ ਸੁਖ ਆਨੰਦ ਸ਼ਾਂਤੀ ਮੋੜਨ ਵਾਲਾ ਵੀ ਤੂੰ ਆਪ ਹੀ ਹੈਂ। ਕਿਸੇ ਓਪਰੀ ਸੰਸਾਰੀ ਮਦਦ ਦੀ ਲੋੜ ਨਹੀਂ, ਆਪਣੇ ਮਨ ਦੇ ਪਰਦੇ ਤੋੜ ਕੇ ਅੰਦਰ ਲੰਘ ਜਾ ਤੇ ਫੇਰ ਦੇਖ ਓਥੇ ਕੀ ਘਾਟਾ ਹੈ। ਸਾਰੇ ਜਗਮਗ ਹੁੰਦੀ ਤੇ ਸਾਰੇ ਸ਼ਾਤੀ ਦਾ ਹੀ ਰਾਜ ਦਿੱਸੇਗਾ, ਦੇਖ! ਬੀ-ਜਿੱਨਾ ਚਿਰ ਗਲ ਸੜਕੇ ਵਿੱਚੋਂ ਫੁੱਟਦਾ ਨਹੀਂ ਫਲ ਨਹੀਂ ਦੇਂਦਾ, ਕਮਾਦ ਪੀੜੀਦਾ ਹੀ ਰਸ ਦੇਂਦਾ ਹੈ, ਕਪਾਹ ਝੰਬਨੀ ਦੀ ਮਾਰ ਖਾ ਖਾ ਕੇ, ਵੇਲਣੇ ਦੀ ਪੀੜ ਸਹਿੰਦੀ ਹੈ, ਤਾਂ ਹੀ ਤਾਰ ਤਾਰ ਵੱਖ ਹੁੰਦੀ ਹੈ, ਤਾਣੇ ਬਾਣੇ ਦੀ ਵੇਧਨਾ ਕੀ ਘੱਟ ਹੈ, ਅੰਤ ਵਿੱਚ ਦਰਜ਼ੀ ਦੀ ਕੈਂਚੀ ਤੇ ਸੂਯੀ, ਫੱਟ ਲਾ ੨ ਕੇ ਪਾੜਦੇ ਤੇ ਵਿੰਨ੍ਹਦੇ ਹਨ, ਪਰ ਵੇਖ ਓਸ ਦੀ ਸ਼ਾਂਤੀ ਤੇ ਹਿੰਮਤ ਜੋ ਫੇਰ ਵੀ ਕੱਟਣ ਵਾਲੇ ਦਾ ਪੜਦਾ ਹੀ ਢੱਕਦੀ ਹੈ। ਏਸ ਕੁਰਬਾਨੀ! ਏਸ ਸ਼ਾਂਤੀ! ਏਸ ਹਿੰਮਤ! ਏਸ ਪ੍ਰੇਮ! ਏਸ ਪਰੋਪਕਾਰ ਦੀ ਹੀ ਤੇਰੇ ਦੇਸ ਨੂੰ ਲੋੜ ਹੈ, ਸੋ ਤੂੰ ਆਪ ਪਹਿਲੇ ਮੋਹਰੀ ਬਣ ਕੇ ਦੱਸ! ਫੇਰ ਆਪੇ ਸਬ ਚੈਨ ਆਨੰਦ ਹੋ ਜਾਵੇ ਗਾ, ਜੋ ਕੁਝ ਹੈ ਤੇਰੇ ਅੰਦਰ ਹੀ ਹੈ, ਜਿਸ ਤਰਾਂ ਬੀਜ ਵਿੱਚ ਫਲ, ਕਮਾਦ ਵਿੱਚ ਰਸ, ਕਪਾਹ ਵਿੱਚ ਕਪੜਾ ਹੈ, ਬਾਹਰੋਂ ਕੁਝ ਨਹੀਂ ਆਉਂਦਾ, ਠੀਕ ਇਸੇ ਤਰਾਂ ਸਬ ਕੁਝ ਤੇਰੇ ਅੰਦਰ ਹੀ ਹਾਜ਼ਰ ਨਾਜ਼ਰ ਹੈ.

ਜਿਸ ਬ੍ਰਿੱਧ ਨੇ ਇੱਸ ਜੁਵਾਨ ਨੂੰ ਏਹ ਅਮੋਲਕ ਸਿੱਖ੍ਯਾ ਦਿੱਤੀ ਸੀ ਯੂਨਾਨ ਦਾ ਪ੍ਰਸਿੱਧ ਵਿਦਵਾਨ ਮਹਾਤਮਾਂ ਸੁਕਰਾਤ ਸੀ.

[੬੨] ਸਾਡੇ ਸ਼ਹਿਨਸ਼ਾਹ ਸ੍ਰੀ ੧੦੮ ਮਹਾਰਾਜ.
ਰਾਜ-ਰਾਜੇਸ਼੍ਵਰ ਭਾਰਥ ਪਤੀ,

## ਸ੍ਰੀ 'ਮਹਾਰਾਜ ਜਾਰਜ ਪੰਚਮ'

ਵਾ

## ਸ੍ਰੀ 'ਰਾਜਮਾਤਾ ਮਹਾਰਾਣੀ ਮੇਰੀ' ਜੀ ਨੂੰ

ਸਾਡੇ ਦੇਸ ਵਿਚ
ਰਾਜ-ਮੁਕਟ ਦਾ ਪਹਿਲਾ
ਸੁਭਾਗਾ ਸਮਾ ਦੇਣ ਲਈ
ਸੁਆਗਤ ਤੇ ਜੀ ਆਇਆਂ
ਕਰਨ ਦਾ 'ਵਧਾਈਪੱਤ੍ਰ'
੧੨ ਦਸੰਬਰ ੧੯੧੧ ਈ:




ਉਤਾਰਾ ਕਰਨ ਦੇ
ਕਿਸੇ ਨੂੰ ਹੱਕ ਨਹੀਂ

ਆਹਾ ! ਕਿਹਾ ਹੈ ਬਨਿਆ, ਅੱਜ ਸੁਖਮਈ ਨਜ਼ਾਰਾ
ਭਾਰਤ ਦਾ ਰੂਪ ਕੈਸਾ ਲਗਦਾ ਹੈ ਪਜਾਰਾ ਪਜਾਰਾ !
ਜਿੱਸ ਓਰ ਬਾਤ ਜਾਵੇ, ਆਨੰਦ ਹੀ ਦਿਸਾਵੇ,
ਮਾਨੋ ਵਿਕੁੰਠ ਦੁਨੀਆਂ ਪਰ ਆ ਲਿਆ ਉਤਾਰਾ !
ਘਰ, ਵਾਟ, ਹਾਟ, ਘਾਟੀਂ—ਮੰਗਲ ਹੀ ਛਾ ਰਿਹਾ ਹੈ,
ਅਰ ਦੇਸ ਵਾਸੀਆਂ ਨੇ ਦੁੱਖ ਦਰਦ ਹੈ ਵਿਸਾਰਾ !
ਪਰਕਾਸ਼: ਕਰ ਰਿਹਾ ਹੈ ਸਿਰ ਡੋਗ ਕੇ ਹਿਮਾਂਚਲ !
ਬ੍ਰਿੱਛਾਂ ਦੇ ਹੱਥ ਜੋੜਨ ਹਿਤ ਦੇ ਰਿਹਾ ਹੁਲਾਰਾ !

ਆਕਾਸ਼ ਵਿਚ ਪ੍ਰਭਾ ਨੇ, ਸੁੰਦਰ ਸਮਾਂ ਬਨਾਯਾ,
ਪ੍ਰਿਥਵੀ ਨੇ ਫੁੱਲ ਫਲ ਕੇ, ਧਰਿਆ ਹੈ ਰੂਪ ਨਯਾਰਾ।
ਦਰਸ਼ਨ ਦੀ ਲੋਚ ਭਰੀਆਂ, ਕਲੀਆਂ ਚਟਕ ਚਟਕ ਕੇ,
ਗੁਲਜ਼ਾਰ ਹੈ ਬਨਾਯਾ, ਹਿੰਦੁਸਤਾਨ ਸਾਰਾ।
ਕਣਾ ਜਗ ਮਗਾ ਰਹੀ ਹੈ, ਕਣਾ ਗੜ ਗੜਾ ਰਹੀ ਹੈ,
ਲਹਿਰਾਂ ਦੇ ਵਿੱਚ ਆਈ, ਜਮਨਾ ਨਦੀ ਦੀ ਧਾਰਾ।
ਦਿੱਲੀ ਸੁਭਾਗ ਨਗਰੀ ਅਜ ਆਪ ਵਿੱਚ ਬਣੀ ਹੈ,
ਦਸਦਾ ਹੈ ਉੱਚ ਪਦਵੀ ਨੂੰ ਕੁਤਬ ਦਾ ਮੁਨਾਰਾ।

---

ਭਾਰਤ ਦੇ ਭਾਗ ਕੈਸੇ ਅਜ ਜਗ ਮਗਾ ਰਹੇ ਹਨ,
'ਮਹਾਰਾਜ ਜਾਰਜ ਪੰਚਮ' ਅਜ ਚਰਨ ਪਾ ਰਹੇ ਹਨ।

---

'ਆਨਾ ਤੇਰਾ ਮੁਬਾਰਕ ਅਜ ਦਿਨ ਦੇ ਆਣ ਵਾਲੇ,
ਸੰਸਾਰ ਪਰ 'ਸੁਜੱਸ ਦੀ ਗੰਧੀ' ਖਿੰਡਾਨ ਵਾਲੇ।
ਮਹਾਰਾਣਿ 'ਮਲਕਾ ਮੇਰੀ' ਯੁਤ ਦੇਖ ਸ਼ੁਭ ਦਰਸ਼ਨ,
ਕ੍ਰਿੱਤ ਕ੍ਰਿੱਤ ਹੋ ਗਏ ਹਨ, ਹਿੰਦੋਸਤਾਨ ਵਾਲੇ।
ਚਰਨਾਂ ਦੀ ਬ਼ਰਕਤਾਂ ਨੇ ਧਨ ਭਾਮ ਭਰ ਦਏ ਹਨ,
ਹਨ ਮਿਲ ਗਏ ਪਦਾਰਥ, ਸਾਰੇ ਜਹਾਨ ਵਾਲੇ।
ਸਾਗਰ ਨੂੰ ਚੀਰ ਆਏ 'ਭਾਰਤ ਦੇ ਪ੍ਰੇਮ ਖਿੱਚੇ'
ਲੂੰ ਲੂੰ ਤੋਂ ਧੰਨਯਵਾਦੀ, ਹਨ ਦਿਸ਼ ਸਥਾਨ ਵਾਲੇ।
ਜੋ ਆਪ ਦੀ ਕ੍ਰਿਪਾ ਨੇ ਭਾਰਤ ਨੂੰ ਸੁਖ ਦਿਖਾਏ,
ਵਰਣਨ ਕਿਵੇਂ ਕਰਨ ਗੇ ਨਿਰਬਲ ਜ਼ਬਾਨ ਵਾਲੇ।
'ਇਹ ਆਪ ਦੀ ਹੀ ਮਹਿਮਾ ਅਰ ਆਪ ਦੀ ਕ੍ਰਿਪਾ ਹੈ'
'ਸੁਖ ਸੰਪਦਾ ਜੋ ਭੋਗਨ' ਭਾਰਤ ਮਹਾਨ ਵਾਲੇ।

'ਏਹ ਚੈਨ' 'ਏਹ ਨਜ਼ਾਰੇ' ਏਹ ਵਿਚਰਨਾ ਸੁਤੰਤਰ'
'ਹੈ ਦਾਤ ਆਪ ਦੀ ਹੀ' ਹੇ ਉੱਚ ਸ਼ਾਨ ਵਾਲੇ!
ਕਿਰਤੱਗਜ਼ ਹੋ ਰਹੇ ਹਨ 'ਉਪਕਾਰ ਆਪ ਦੇ ਥੀਂ'
ਕਰ ਕਰ ਕੇ ਦੀਪਮਾਲਾ ਘਰ ਘਰ ਸਜਾਨ ਵਾਲੇ!
ਪਾਰਸ ਦੇ ਰੂਪ! ਥਾਰੇ ਹੀ ਰਾਜ ਦੀ ਕ੍ਰਿਪਾ ਹੈ,
ਭਾਰਤ ਵਰਸ਼ ਦਾ 'ਲੋਹਾ' ਅੱਜ 'ਸ੍ਵਰਣ' ਹੋ ਰਿਹਾ ਹੈ!
ਜਿਸ ਦਿਨ ਤੋਂ ਵਾਗ ਇਸ ਦੀ 'ਵਿਕਟੋਰੀਆ' ਫੜੀ ਹੈ
ਪਲਟਾ ਖਿਜ਼ਾਂ ਨੂੰ ਦੇ ਕੇ ਰਿਤੁ ਰਾਜ ਫਿਰ ਗਈ ਹੈ!
ਇਕ ਵਕਤ ਸੀ ਕਿ ਭਾਰਤ ਇਕ ਪਾੜ੍ਹਿਆ ਦਾ ਬਨ ਸੀ
ਅੱਜ ਉਹ 'ਉਜਾੜ' ਧਰਤੀ 'ਸੋਨਾ ਉਗਲ ਰਹੀ ਹੈ'!
'ਵਿੱਦਯਾ ਦੇ ਚਮਤਕਾਰੇ' 'ਪਸ਼ੂਆਂ' ਤੋਂ 'ਦੇਵ' ਕੀਤੇ,
ਸਭ 'ਧਰਮ' 'ਕਰਮ' ਸੁੱਝੇ, ਅਰ 'ਅੱਖ ਭੀ' ਖੁਲੀ ਹੈ!
ਦਸ ਕੋਸ ਚਲ ਕੇ ਜਾਨਾ ਇਕ ਮੌਤ ਜਾਪਦਾ ਸੀ,
ਅਜ ਰੇਲ ਦੇਸ ਸਾਰੇਂ ਫਿਰ ਫਿਰ ਦਿਖਾਲਦੀ ਹੈ!
ਏਹ ਤਾਰ ਦੀ ਕਰਾਮਤ 'ਸੁਪਨੇ ਦੇ ਵਿਚ ਨਹੀਂ ਸੀ'
ਲੱਖਾਂ ਕੋਹਾਂ ਤੋਂ ਘਰ ਘਰ ਜੋ ਸੁਧ ਪੁਚਾਉਂਦੀ ਹੈ!
'ਸੁਖ ਡਾਕਖਾਨਿਆਂ ਦਾ' ਵਰਣਨ ਨ ਜਾਇ ਕੀਤਾ,
'ਵ੍ਯੋਪਾਰ' ਅਰ 'ਤਜਾਰਤ' ਸਭ ਇਸ ਤੇ ਹੋ ਰਹੀ ਹੈ!
'ਸਭ ਬਰਕਤਾਂ ਸਿਰੋਮਣਿ' 'ਸ੍ਵੈਤੰਤ੍ਰਤਾ ਪ੍ਰਜਾ ਦੀ'
ਆਹਾ! ਕਿਤੀ ਮਨੋਹਰ! ਕੈਸੀ ਸੁਖਾਂ ਭਰੀ ਹੈ!
'ਕਾਨੂੰਨ ਦੇ ਸਹਾਰੇ' 'ਸਭ ਚੈਨ ਕਰ ਰਹੇ ਹਨ'
ਘਰ ਘਰ ਹੈ ਬਾਦਸ਼ਾਹੀ ਅਰ 'ਸਭ ਕੋਈ ਸੁਖੀ' ਹੈ!
ਇਹ 'ਜਾਨਣੇ ਦਾ ਜੀਵਨ' 'ਵਿੱਦਯਾ' ਤੇ 'ਚੈਨ' ਸਾਰੇ'
'ਸਭ ਆਪ ਦੀ ਸੁਭਾਗੀ' 'ਛਾਯਾ ਦੇ ਹਨ ਨਜ਼ਾਰੇ'

ਸ੍ਵਾਮੀ! ਤੇਰੀ ਕ੍ਰਿਪਾ ਥੀਂ, ਜੋ 'ਚੈਨ ਛਾ ਰਹੇ ਹਨ'
ਭਾਰਤ ਦੀ ਸੰਤਤੀ ਵਿਚ, 'ਇਕ ਜਿੰਦ' ਪਾ ਰਹੇ ਹਨ!
'ਬਾਰਾਂ ਤੇ ਬੰਜਰਾਂ' ਨੂੰ 'ਸੋਨੇ ਦੀ ਖਾਣ' ਕੀਤਾ!
'ਨਹਿਰਾਂ ਤੇ ਰਾਜਵਾਹੇ' 'ਕਯਾ ਰੰਗ' ਲਾ ਰਹੇ ਹਨ!
ਸੜਕਾਂ ਦੇ ਸੁੱਖ, ਪਰਜਾ ਦੇ 'ਸਭ ਦੁੱਖ ਦੂਰ' ਕੀਤੇ,
ਸਭ ਅਪਨੇ ਅਪਨੇ ਰਾਹੀਂ 'ਨਿਸਚਿੰਤ' ਜਾ ਰਹੇ ਹਨ!
ਤਿਰੀਆਂ ਅਦਾਲਤਾਂ ਵਿਚ ਨਿਖੜੇ 'ਓ ਦੁੱਧ ਪਾਣੀਂ'
'ਨੌਸ਼ੇਰਵਾਂ' ਤੇ 'ਬਿਕ੍ਰਮ' ਹੁਣ ਸਿਰ ਝੁਕਾ ਰਹੇ ਹਨ!
'ਪੋਲੀਸ ਦਾ ਸਹਾਰਾ' ਓਹ ਚੈਨ ਹੈ ਪ੍ਰਜਾ ਹਿਤ'
'ਸੋਨਾ ਉਛਾਲਦੇ ਸਭ' 'ਖੁਸ਼ੀਆਂ ਮਨਾ ਰਹੇ ਹਨ'!
ਤੇਰੀ ਕ੍ਰਿਪਾ ਦਾ, ਰੋਗੀ ਜਾ ਜਾ ਕੇ 'ਹਸਪਤਾਲੀਂ'
ਨਿਸ ਦਿਨ 'ਅਰੋਗਜ ਜੀਵਨ' ਦਾ 'ਪੁੰਨ' ਖਾ ਰਹੇ ਹਨ!
ਤੇਰੇ ਬਨਾਏ ਅਫਸਰ', 'ਦਿਨ ਰਾਤ ਰਹਿਕੇ ਤਤਪਰ'
ਆਰਾਮ ਸਭ ਭੁੱਲਾਕੇ', 'ਕਯਾ ਸੁਖ' ਪੁਚਾ ਰਹੇ ਹਨ!
'ਹਰ ਧਰਮ ਦੇ' 'ਵਿਲੰਬੀ' 'ਹੋ ਹੋ ਕੇ ਸਭ ਸੁਤੰਤਰ'
'ਪਰਚਾਰ ਕਰ ਰਹੇ ਹਨ' 'ਸ਼ਰਧਾ ਵਧਾ ਰਹੇ ਹਨ'!
'ਅਨਗਿਣਤ ਬਰਕਤਾਂ ਦਾ ਕਿਉਂ ਕਰ ਬਿਆਨ ਹੋਵੇ?
ਜਦ ਤਕ ਨ ਇੱਕ ਇੱਕ ਦੀ, ਲੱਖ ਲੱਖ ਜ਼ਬਾਨ ਹੋਵੇ'?
'ਸ੍ਵਾਮੀ! ਸ਼ਹਿਨਸ਼ਾਹ' ਅੱਜ ਹੈ ਸ੍ਵੱਛ ਮਾਨ ਤੇਰਾ!
'ਸਭ ਗੀਤ ਗਾ ਰਿਹਾ ਹੈ' 'ਹਿੰਦੋਸਤਾਨ ਤੇਰਾ'!
'ਭਾਰਤ ਦੇ ਸਰਬ ਰਾਜੇ' 'ਮਸਤਕ ਨਿਵਾ ਰਹੇ ਹਨ'
'ਸਿਰ ਤੇ ਧਰੀ ਖੜੇ ਹਨ' 'ਸਾਯਾ ਮਹਾਨ ਤੇਰਾ'!
'ਲੂੰ ਲੂੰ ਤੋਂ ਦੇ ਲੁਕਾਈ' 'ਦਿਰਘਾਯੂ ਦੀ ਅਸੀਸਾਂ'
'ਜੁਗ ਜੁਗ ਰਹੇ ਅਸਾਡੇ' ਸਿਰ ਪਰ ਨਿਸ਼ਾਨ ਤੇਰਾ'!

ਕਰਤਾਰ ਪਾਸ ਬਿਨਤੀ ਇਸ ਦਾਸ ਦੀ ਇਹੋ ਹੈ.
ਸੂਰਜ ਸਮਾਨ ਚਮਕੇ 'ਪਰਤਾਪ ਸ਼ਾਨ ਤੇਰਾ'!
ਚਹੁ ਕੂੰਟ ਵਿੱਚ ਗੂੰਜੇ ਤੇਰੀ ਪ੍ਰਭਾ ਦਾ ਧੌਂਸਾ,
ਮਾਣੇ ਸੁਖੈਨ ਸਾਯਾ ਸਾਰਾ ਜਹਾਨ ਤੇਰਾ!
'ਸ੍ਰੀ ਮਾਤ ਮਲਕਾ ਮੇਰੀ' ਦੀ ਸ੍ਰੇਛ ਸੁਖਦ ਸੰਗਤ,
ਸਦ ਅੰਗ ਸੰਗ ਵਿਚਰੇ ਸੁਖ ਦਾ ਸਮਾਨ ਤੇਰਾ!
ਭਾਰਤ ਦੇ ਵਾਂਗ ਸਾਰਾ ਸੰਸਾਰ ਦੇ ਅਸੀਸਾਂ,
ਹੁੰਦਾ ਰਹੇ ਕ੍ਰਿਤਾਰਥ ਲੈ ਲੈ ਕੇ ਦਾਨ ਤੇਰਾ!
ਆਕਾਸ਼ ਸਿਰ ਤੇ ਛਾਵੇ, ਸ਼ੋਭਾ ਤੇਰੀ ਦਾ ਝੰਡਾ,
ਪਰਬਤ ਦੇ ਵਤ ਸਥਿੱਰ ਹੋ ਇਹ ਮਾਨ ਤਾਨ ਤੇਰਾ!
ਮਹਿਮਾ ਤੇਰੀ 'ਅਮਰ' ਹੋ ਇਹ 'ਸਿੰਘ' ਦੀ ਦੁਆ ਹੈ.
ਨੌਮੇ ਗੁਰੂ ਦੇ ਬਚਨੀਂ, ਜਿਸ ਨੂੰ ਏ ਸੁਖ ਮਿਲਾ ਹੈ!*

## (੯੩) ਦ੍ਰੋਹੀ ਦਾ ਅੰਤ.

ਇਕ ਜਾਲੀ ਨੇ ਜਾਲ ਲਾਇਆ, ਉਸ ਵਿੱਚ ਇਕ ਬਟੇਰਾ ਫਸ ਗਿਆ, ਜਦ ਜਾਲੀ ਨੇ ਇੱਸ ਨੂੰ ਫੜਿਆ, ਤਦ ਉਹ ਬੇਨਤੀ ਕਰਨ ਲੱਗਾ ਕਿ ਜੇ ਤੁਸੀ ਮੈਨੂੰ ਛੱਡ ਦਿਓ, ਤਦ ਸੈਂਕੜੇ ਹੀ ਐਸੇ ਹੋਰ ਬਟੇਰੇ ਮੈਂ ਆਪਦੇ ਜਾਲ ਵਿੱਚ ਲਿਆ ਫਸਾਂਵਾ ਗਾ. ਜਾਲੀ ਨੇ ਕਿਹਾ ਕਿ ਇਸੇ ਕਰ ਕੇ ਹੀ ਮੈਂ ਤੈਨੂੰ ਬਹੁਤ ਛੇਤੀ ਮਾਰਦਾ ਹਾਂ ਕਿ ਤੂੰ ਆਪਨੀ ਜਿੰਦ ਪਿੱਛੇ ਆਪਣੇ ਭਰਾਵਾਂ ਨਾਲ ਧ੍ਰੋਹ ਕਰਨ ਨੂੰ ਕਹਿੰਦਾ ਹੈਂ, ਤੇਰੇ ਵਰਗੇ ਧ੍ਰੋਹੀ ਦਾ

---

*ਇਸ ਮਨੋਹਰ ਕਵਿਤਾ ਦਾ ਖੂਬ ਸੂਰਤ ਕਿਤਾ ਤੇ ਨਾਲ ਅੰਗ੍ਰੇਜ਼ੀ ਉਲਥਾ ਕਵਿਤਾ ਵਿਚ ਹੀ ਹਰੇਕ ਨੂੰ ਸੁਗਾਤ ਵੱਜੋਂ ਘਰ ਵਿਚ ਰੱਖਣਾ ਜੋਗ ਹੈ, ਪ੍ਰਕਾਸ਼ਕ ਦਾ ਪਤਾ—ਮੋਡਲ ਪ੍ਰੈਸ, ਲਾਹੌਰ.

ਮਾਰਨਾ ਬਹੁਤ ਸ੍ਰੇਸ਼ਟ ਹੈ, ਤੇਰੇ ਮੋਇਆਂ ਤੇਰੀ ਕੌਮ ਸੁਖੀ ਤੇ ਬੇ ਖਤਰ ਰਹੇਗੀ.

ਸਿਧਾਂਤਃ—

ਜੋ ਲੋਕ ਆਪਣੀ ਜਿੰਦ ਪਿੱਛੇ ਯਾ ਆਪਣੇ ਰੁਜਗਾਰ ਪਿੱਛੇ ਆਪਨੇ ਭਰਾਵਾਂ ਨਾਲ ਧ੍ਰੋਹ ਕਰਦੇ ਹਨ, ਓਹ ਇਸ ਬਟੇਰੇ ਵਰਗੇ ਹਨ, ਜਿਸ ਰਾਜ ਵਿੱਚ ਇਸ ਬਟੇਰੇ ਵਰਗੇ ਆਦਮੀ ਜੰਮ ਪੈਣ ਉਹ ਰਾਜ ਨਸ਼ਟ ਹੋ ਜਾਂਦਾ ਹੈ, ਜਿਸ ਕੌਮ ਵਿੱਚ ਐਸੇ ਆਦਮੀ ਹੋ ਪੈਣ, ਉਹ ਕੌਮ ਜੀਉਂਦੀ ਨਹੀਂ ਰਹਿੰਦੀ, ਛੋਟੇ ਸਾਹਿਬ ਜਾਦਿਆਂ ਦੇ ਸ਼ਹੀਦ ਹੋਣ ਦਾ ਕਾਰਣ ਗੰਗੂ ਬ੍ਰਾਹਮਣ ਐਸਾ ਹੀ ਆਦਮੀ ਹੋਇਆ, ਸਿੱਖ ਰਾਜ ਦੇ ਨਸ਼ਟ ਹੋਣ ਦੇ ਕਾਰਣ ਬੀ ਐਸੇ ਹੀ ਹੋਏ, ਪਰ ਸਰਕਾਰ ਅੰਗ੍ਰੇਜ਼ੀ ਨੇ ਸਰਦਾਰ ਸ਼ਾਮ ਸਿੰਘ ਵਰਗਿਆਂ ਦੇ ਖਾਨਦਾਨ ਦੀ ਬਹੁਤ ਕਦਰ ਕੀਤੀ, ਕਿ ਜੋ ਸਰਕਾਰ ਨਾਲ ਲੜਦੇ ਅਰ ਆਪਣੀ ਕੌਮ ਦੀ ਥਾਂ ਲਹੂ ਡੋਹਲਦੇ ਸ਼ਹੀਦ ਹੋਏ, ਅਰ ਐਸੇ ਖਾਨਦਾਨਾਂ ਦਾ ਇਤਬਾਰ ਕਰ ਕੇ ਸਰਕਾਰ ਨੇ ਪੂਰਾ ਲਾਭ ਉਠਾਇਆ, ਕਿਉਂਕਿ ਗ਼ਦਰ ਦੇ ਵੇਲੇ ਇਹੋ ਜਿਹੇ ਰਾਜ ਭਗਤ ਸਰਦਾਰ ਜੋ ਪਹਿਲੇ ਆਪਣੇ ਰਾਜ ਦੇ ਸੱਚੇ ਭਗਤ ਸਨ, ਹੁਨ ਸਰਕਾਰੀ ਰਾਜ ਦੇ ਵੈਸੇ ਹੀ ਮਿੱਤ੍ਰ ਨਿਕਲੇ ਤੇ ਕੰਮ ਆਏ. ਦਾਰਾ, ਫਾਰਸ ਦਾ ਸ਼ਹਿਨਸ਼ਾਹ ਆਪਣੇ ਹੀ ਦ੍ਰੋਹੀ ਮਿੱਤ੍ਰ ਦੇ ਹੀ ਹੱਥੀਂ ਕਤਲ ਹੋਇਆ, ਪਰ ਸਿਕੰਦਰ ਨੇ ਉਸ ਦ੍ਰੋਹੀ ਪਰ ਖੁਸ਼ੀ ਨਹੀਂ ਕੀਤੀ, ਸਗੋਂ ਉਸ ਨੂੰ ਸਖਤ ਸਜ਼ਾ ਦਿੱਤੀ. ਨੈਪੋਲੀਅਨ ਵਲੈਤ ਦੇ ਪ੍ਰਸਿੱਧ ਸ਼ਹਿਨਸ਼ਾਹ ਦੇ ਕੈਦ ਕਰਾਣ ਵੇਲੇ ਵੀ ਉਸ ਦੇ ਹੀ ਇਕ ਜਰਨੈਲ ਨੇ ਧ੍ਰੋਹ ਕਮਾਯਾ ਸੀ, ਜਿਸ ਦਾ ਫਲ ਓਸ ਨੇ ਪਾ ਲਿਆ.

ਇੱਸ ਪ੍ਰਕਾਰ ਜੋ ਲੋਕ ਆਪਣੀ ਕੌਮ ਵਿੱਚ ਧੋਖਾ ਦੇਂਦੇ ਹਨ, ਅਤੇ ਆਪਣੇ ਲਾਭ ਦੀ ਖਾਤਰ ਭਰਾਵਾਂ ਨੂੰ ਫਸਾਉਂਦੇ

ਅਰ ਧੋਖਿਆਂ ਵਿੱਚ ਸਿੱਟਦੇ ਹਨ, ਉਹ ਨੀਚ ਦੇਸ ਧ੍ਰੋਹੀ ਹਨ, ਅਕਾਲ ਪੁਰਖ ਅਜੇਹਿਆਂ ਪਾਤਕੀਆਂ ਨੂੰ ਸੁਮੱਤਿ ਬਖਸ਼ੇ.

## (੯੪) ਆਪਸ ਦੀ ਫੁੱਟ ਦੇ ਸਾਖਯਾਤ ਦੁੱਖ.

ਇਕ ਛੱਪੜ ਦੇ ਕੰਢੇ ਸਰਕੜੇ ਦੀ ਝਾੜੀ ਹੇਠ ਕੁਝ ਲੁਕਾਉ ਦੀ ਥਾਉਂ ਵਿਚ ਇਕ ਚੂਹੇ ਦੀ ਰੁੱਡ ਸੀ, ਤੇ ਇੱਕ ਡੱਡੂ ਬੀ ਉਸ ਛੱਪੜ ਵਿਚ ਰਹਿੰਦਾ ਸੀ. ਇਨ੍ਹਾਂ ਦੋਹਾਂ ਵਿਚ ਇਕੇਰਾਂ ਜੰਗ ਛਿੜ ਪਿਆ ਕਿ ਕੌਣ ਸਾਡੇ ਵਿੱਚੋਂ ਵੱਡਾ ਹੈ, ਤੇ ਅਸਾਂ ਦਾ ਮਾਲਕ ਹੈ, ਚਿਰਾਂ ਤਕ ਯੁੱਧ ਹੁੰਦਾ ਰਿਹਾ, ਅੰਤ ਇਕ ਦਿਨ ਗੁੱਸੇ ਦੇ ਭਰੇ ਹੋਏ ਦੋਵੇਂ ਗੁੱਥਮ ਗੁੱਥਾ ਹੋ ਪਏ, ਇਸ ਵੇਲੇ ਇਕ ਚੀਲ ਦੀ ਨਜ਼ਰ ਏਨਾਂ ਤੇ ਪੈ ਗਈ ਤੇ ਓਹ ਦੋਹਾਂ ਨੂੰ ਹੀ ਪੰਜੇ ਵਿਚ ਝਪਾਟ ਮਾਰ ਕੇ ਖਾਣ ਨੂੰ ਲੈ ਗਈ.

**ਸਿਧਾਂਤ**—ਜਿਸ ਕੌਮ ਯਾ ਦੇਸ ਵਿਚ ਧੜੇ ਬੰਦੀ ਪੈ ਜਾਵੇ ਤੇ ਆਪਸ ਵਿਚ ਯੁੱਧ ਸ਼ੁਰੂ ਹੋ ਪਵੇ, ਉਸ ਕੌਮ ਦਾ ਅੰਤ ਇਹ ਹੁੰਦਾ ਹੈ ਕਿ ਕੋਈ ਤੀਸਰੀ ਤਾਕਤ ਆ ਕੇ ਦੋਹਾਂ ਨੂੰ ਨਿਗਲ ਜਾਂਦੀ ਹੈ ਤੇ ਲੜਾਈ ਦੇ ਜੋਸ਼ ਵਿਚ ਦੋਹਾਂ ਨੂੰ ਥਹੁ ਸੂਝ ਹੀ ਨਹੀਂ ਲਗਦਾ.

ਘਰ ਦੇ ਵੈਰ ਵਿਰੋਧ ਤਿਆਗੋ, ਆਪਸ ਵਿਚ ਦਾ ਲੜਨਾ.
ਵੀਰ ਵੀਰ ਦਾ ਵੈਰੀ ਬਣਨਾ, ਮੀਤ ਮੀਤ ਸੰਗ ਅੜਨਾ.
ਨਾਹਿ ਤਾਂ ਬਾਹਰੋਂ ਵੈਰੀ ਆਵੇ, ਦੋਹਾਂ ਮਾਰ ਮੁਕਾਵੇ.
ਖੁਰਾ ਖੋਜ ਦੋਹਾਂ ਦਾ ਪੱਟੇ, ਮੂਲੋਂ ਅਲਖ ਚੁਕਾਵੇ.
ਕੌਮ ਵਿਚ ਜੋ ਫੋਟਕ ਪਾਵਨ, ਅਪਨੇ ਸੁਆਰਥ ਕਾਰਨ.
ਸਵਾਰਥ ਸਿੱਧ ਨ ਹੋਇ ਕਦੀ ਬੀ, ਅਪਨੀ ਜੜ੍ਹਾਂ ਉਖਾਰਨ.
ਤਾਕਤ ਸਾਰੀ ਖਰਚ ਹੋ ਜਾਂਦੀ, ਘਰ ਵਿੱਚ ਲੜਦਿਆਂ ਭਾਈ.
ਵਾਹਯ ਸ਼ਤ੍ਰੂ ਸੰਗ ਜੰਗ ਕਰਨ ਦੀ, ਆਸੰਗ ਫਿਰ ਨ ਰਖਾਈ.

ਉਹ ਆਵੇ ਚੁੱਪ ਕੀਤਾ ਬਾਹਰੋਂ, ਸਾਹ ਵਟਿਆ ਜਿਉਂ ਚਿੱਤ੍ਰਾ,
ਬੇ ਖਬਰੇ ਇਕ ਛਾਲ ਮਾਰ ਕੇ, ਝਪਟ ਉਡੇ ਜਿਉਂ ਤਿੱਤ੍ਰਾ.
ਜੇ ਯਕੀਨ ਨਾ ਆਵੇ ਭਾਈ ਪੜ੍ਹ ਇਤਿਹਾਸ ਪੁਰਾਣੇ.
ਘਰ ਦੀ ਖਹਿ ਖਹਿ ਕਾਰਣ ਕਿਤਨੇ, ਡੁੱਬੇ ਰਾਜੇ ਰਾਣੇ.
ਪ੍ਰਿਥੀ ਚੰਦ ਇਕ ਰਾਣਾ ਜੋਧਾ ਅਧਿਰਾਜ ਸੀ ਰਾਜਾ.
ਗਜ਼ਨੀ ਗੌਰੀ ਪਾਤਸ਼ਾਹ ਦਾ, ਉਨ ਦਿਖਾਇਆ ਪਾਜਾ.
ਮਾਰ ਸ਼ਿਕਸਤ ਦਈ ਉਸ ਐਸੀ, ਭੰਨਾ ਗਜ਼ਨੀ ਨੱਠਾ.
ਦੋ ਵਰਿਹਾਂ ਤਕ ਹੋਸ਼ ਨਾ ਆਈ, ਹੋਇਆ ਸਿੱਧਾ-ਪੁੱਠਾ.
ਪ੍ਰਿਥੀ ਚੰਦ ਦੇ ਮਾਸੀ ਜਾਏ, ਜੈ ਚੰਦ ਨਾਮੇ ਭਾਈ.
ਪ੍ਰਿਥੀ ਚੰਦ ਸੰਗ ਖਾਇ ਬਖੀਲੀ, ਘਰ ਵਿੱਚ ਰਾਰ ਮਚਾਈ.
ਘੋਲ ਹੋ ਪਿਆ ਘਰ ਵਿੱਚ ਭਾਰਾ, ਵੀਰ ਵੀਰ ਪਏ ਲੜਦੇ.
ਖਬਰ ਗਈ ਤਦ ਸ਼ਾਹ ਗੌਰੀ ਨੂੰ ਪਹੁੰਚ ਪਵੋ ਹੁਣ ਤੜ ਦੇ.
"ਘਰ ਪਾਟਾ ਹੈ ਘਰ ਫੁਟਿਆ ਹੈ ਕੰਧ ਕੰਧ ਸਿਉਂ ਲੜਦੀ"
"ਛੇਤੀ ਆਇ ਮੁਫਤ ਹੁਣ ਸਾਂਭੋ ਕਰੋ ਕਲਾ ਝਟ ਚੜ੍ਹਦੀ"
ਧਾਇ ਵਾਂਙ ਭੂਏ ਇਕ ਰਿੱਛ ਦੇ, ਗਜ਼ਨੀ ਵਾਲਾ ਆਇਆ.
ਦਿੱਲੀ ਮਾਰ ਲਈ ਆ ਝਬਦੇ, ਪ੍ਰਿਥੀਆ ਮਾਰ ਮੁਕਾਇਆ.
ਪਰ ਸਕਜਾ ਨ ਬਚਾ ਰਾਜ ਨੂੰ, ਜੈ ਚੰਦ ਭ੍ਰਸ਼ਟ ਹੱਤਿਆਰਾ
ਦੂਜੇ ਸਾਲ—ਸ਼ਾਹ ਓਸ ਨੂੰ, ਵਿੱਚ ਮੈਦਾਨ ਪਛਾੜ੍ਹਾ
ਇੱਕੁਰ ਸਾਰੇ ਰਾਜੇ ਮਾਰੇ, ਧੌਣ ਭੰਨੀ ਰਜਪੂਤਾਂ
ਹਿੰਦੂ ਰਾਜ ਹਿੰਦ ਤੋਂ ਉਡਿਆ, ਹੋਇਆ ਕੰਮ ਕਸੂਤਾ.
ਨੌ ਸੌ ਵਰਹਾ ਹਿੰਦੂਆਂ ਡਿੱਠਾ, ਫਿਰ ਓਹ ਕਹਿਰ ਕਹਾਰਾ.
ਕਿਸੇ ਦੇਸ ਕਿਸ ਕਾਲ ਵਿਖੇ ਨਾ, ਵਰਤਿਆ ਹੋਊ ਗਾ ਭਾਰਾ.
ਸ਼ਾਹੋਂ ਹੋਇ ਕੰਗਾਲ ਵਿਚਾਰੇ, ਭਏ ਗੁਲਾਮ ਨਿਕਾਰੇ.
ਹਿੰਦੂ (ਚੋਰ)ਲਾਲੇ(ਨੌਕਰ)ਨਾਮ ਰਖਾਏ,ਕਸ਼ਟ ਮਹਾਨ ਸਹਾਰੇ.

ਇਕ "ਫੁੱਟ" ਨੇ ਚੱਕਰ ਭੁਲਾਯਾ, ਸਦੀਆਂ ਉੱਤੇ ਪਾਯਾ.
ਸਦੀਆਂ ਬੀਤ ਬੀਤ ਫਿਰ ਗਈਆਂ, ਉਤਲਾ ਸਾਹ ਨ ਆਯਾ.
ਕੀਹ ਲਿਆ ਉਸ ਜੈ ਚੰਦ ਚੰਦਰੇ ? ਵੈਰ ਕਮਾਯਾ ਭਾਰੀ.
ਵੀਰ ਮਰਾਏ, ਦੇਸ ਕੁਹਾਇਆ, ਅਪਨੀ ਜੜ੍ਹ ਬਿ ਉਪਾਰੀ.
ਇਸੀ ਭਾਂਤ ਮਰਹਟਿਆਂ ਭਾਈ ਘਰ ਵਿੱਚ ਲੜ ੨ ਮਰ ਕੇ.
ਰਾਜ ਗੁਆਇਆ ਭਾਗ ਗੁਆਇਆ ਮੋਏ ਦੁਖੜੇ ਭਰ ਕੇ.
'ਗਰੀਸ' ਦੇਸ ਦਾ ਰਾਜ ਜੋ ਭਾਰਾ ਅਰ 'ਰੋਮਾ' ਪਤਸ਼ਾਹੀ.
ਘਰ ਵਿੱਚ ਲੜ ਕੇ ਨਾਸ ਹੋ ਗਈ ਦੂਜਿਆਂ ਮਾਰ ਮੁਕਾਈ.
ਸਿੱਖਾਂ ਦਾ ਜਦ ਅੰਤ ਰਾਜ ਦਾ ਆਇਆ ਭਾਈ ਸਿਰ ਤੇ.
ਖਾਨਾ ਜੰਗੀ ਹੋਈ ਭਾਰੀ ਤੇਗ ਚਲਾਈ ਘਰ ਤੇ.
ਆਪੋ ਵਿੱਚ ਕਟ ਕਟ ਕੇ ਸਾਰੇ ਮਰ ਮੁੱਕੇ ਫਿਰ ਸਾਰੇ.
ਦੋ ਸਦੀਆਂ ਦੀ ਮੇਹਨਤ ਕਰੜੀ ਰੁੜ੍ਹੀ ਸਮੁੰਦ੍ਰ ਖਾਰੇ.
ਖ਼ਬਰ ਨਹੀਂ ਕੀ ਖੋਰੂ ਮਚਦਾ, ਪਰਜਾ ਦੁਖ ਕੀ ਸੈਂਹਦੀ.
ਜੇਕਰ ਵਾਗ ਰਾਜ ਦੀ ਇੰਗਲਿਸ਼ ਆ ਸਰਕਾਰ ਨ ਲੈਂਦੀ.

## (੯੫) ਅਚੱਲ ਹੌਸਲ.

ਜਦ ਸ੍ਰੀ ਰਾਮ ਚੰਦ੍ਰ ਜੀ ਲੰਕਾ ਦੇ ਸਮੁੰਦਰ ਪਾਸ ਗਏ ਤਾਂ ਕੋਈ ਸਿਪਾਹੀ ਹੌਸਲਾ ਛੱਡ ਬੈਠੇ, ਪਾਣੀ ਹੀ ਪਾਣੀ ਦਿੱਸਦਾ, ਧਰਤੀ ਦਾ ਆਰ ਪਾਰ ਨ ਸੋ ਨਜ਼ਰ ਪੈਂਦਾ, ਇਸ ਵੇਲੇ ਪਾਰ ਫੌਜ ਲਿਜਾਨ ਲਈ ਅਦੁੱਤੀ ਹੌਸਲੇ ਦੀ ਲੋੜ ਸੀ, ਸੋ ਸੂਰ ਬੀਰ ਲਛਮਨ ਨੇ ਝਟ ਧਨੁੱਖ ਹੱਥ ਵਿੱਚ ਲੈਕੇ ਕਿਹਾ ਕਿ ਡਰਨ ਯਾ ਸਹਿਮਨ ਦੀ ਬਾਤ ਕੀ ਹੈ! ਮੈਂ ਤੀਰ ਮਾਰ ੨ ਕੇ ਇਸ ਸਮੁੰਦਰ ਦੇ ਪਾਣੀ ਤੇ ਤੈਹ ਲਾ ਦੇਵਾਂ ਗਾ, ਇਸ ਦੇ ਸਾਰੇ ਜੀ ਜੰਤੂ ਵਿੱਚੇ ਦਬ ਕੇ ਮਰ ਜਾਨਗੇ ਤਾਂ ਫੇਰ ਆਪੇ ਸਿੱਧੀ ਸੜਕ

ਬਨ ਜਾਵੇਗੀ, ਏਹ ਸੁਣਕੇ ਸਮੁੰਦਰ ਡਰਿਆ ਤੇ ਹੱਥ ਜੋੜ ਕੇ ਇਕ ਵਡ ਮੁੱਲਾ ਮੋਤੀਆਂ ਦਾ ਹਾਰ ਲਛਮਨ ਦੇ ਗਲ ਵਿੱਚ ਪਾ ਕੇ ਬੇਨਤੀ ਕਰਨ ਲਗਾ, ਮਹਾਰਾਜ ਜੀ ਦਯਾ ਕਰੋ ! ਤੁਸੀਂ ਤੀਰਾਂ ਦੀ ਤੈਹ ਵਿਛਾ ਕੇ ਮੇਰਾ ਬਾਲ ਬਚਾ ਨ ਮਾਰੋ, ਪੁਲ ਬਨਾ ਕੇ ਲੰਘ ਜਾਓ, ਮੈਂ ਵੀ ਮਦਦ ਦੇਵਾਂਗਾ. ਭਾਵੇਂ ਇਹ ਕਹਾਣੀ ਹੈ ਯਾਂ ਕੁਝ, ਪਰ ਹਿੰਮਤੀ ਆਦਮੀ ਦੀ ਕੀ ਗਾਥਾ ਹੈ !

ਕੇੜ੍ਹੀ ਗਲ ਹੈ ਜੋ ਹਿੰਮਤੀ ਸਮਝ ਨਾਲ ਨ ਕਰਦੇਣ, ਓਹ ਕੌਨ ਸੀ ਜੋ ਔਰੰਗਜ਼ੇਬ ਜੇਹੇ ਜ਼ਾਲਮ ਬਾਦਸ਼ਾਹ ਦੇ ਸਾਮਨੇ ਆਰੇ ਵਿੱਚ ਚੀਰਿਆ ਗਿਆ, ਓਹ ਕੌਣ ਸੀ ਜੋ ਤਪਦੇ ਕੜਾਹੇ ਵਿੱਚ ਤਲਿਆ ਗਿਆ, ਓਹ ਕੌਨ ਸੀ ਜਿਸਨੇ ਡੱਲੇ ਦੇ ਹੰਕਾਰ ਨੂੰ ਚੂਰਣ ਕਰਣ ਲਈ ਆਪਣੀਆਂ ਜਾਨਾਂ ਭੇਟਾ ਕੀਤੀਆਂ ਸਨ ! ਓਹ ਕੌਨ ਸੀ ਕਿ ਜਿੱਸਨੇ ਨੁਸ਼ੱਤਰ ਬੰਦ ਜੇਹੇ ਲੜਾਕੇ ਤੇ ਮਸਤ ਹਾਥੀ ਨੂੰ ਨੇਜ਼ਿਆਂ ਨਾਲ ਵਿੰਨ੍ਹ ਦਿਤਾ ! ਓਹ ਕੌਨ ਸੀ ਜਿੱਸਨੇ ਪਠਾਨਾਂ ਦੇ ਸਿਰਾਂ ਤੇ ਮਿੱਟੀ ਢੁਵਾ ੨ ਕੇ ਜਮਰੋਦ ਜੇਹੀ ਪੱਥਰੀਲੀ ਪਹਾੜੀ ਧਰਤੀ ਵਿੱਚ ਝੱਟ ਖੂਹ ਬਨਾ ਦਿੱਤਾ, ਓਹ ਕੌਨ ਸੀ ਜਿੱਸ ਨੇ ਨਾਦਰ ਸ਼ਾਹ ਤੇ ਅਹਿਮਦ ਸ਼ਾਹ ਨੂੰ ਭੌਜਲ ਪਾਕੇ ਅਨਾਥ ਲੋਕਾਂ ਦੀਆਂ ਨੂੰਹਾਂ, ਧੀਆਂ ਦੀ ਖਲਾਸੀ ਕਰਾਈ ਸੀ, ਇਸ ਤਰਾਂ ਹਿੰਮਤ ਵਾਲਿਆਂ ਦੀਆਂ ਅਨੇਕਾਂ ਮਿਸਾਲਾਂ ਹਨ. ਵਲੈਤ ਦਾ ਪ੍ਰਸਿੱਧ ਮਲਾਹ ਕੋਲੰਬਸ ਜੇ ਏਹ ਹਿੰਮਤ ਨ ਕਰਦਾ ਤਾਂ ਇਸ ਭਾਰਥ ਦੇ ਕੰਢੇ ਸਮੁੰਦਰ ਚੀਰ ਕੇ ਤਦੋਂ ਕੌਨ ਦੇਖ ਸਕਦਾ ਸੀ. ਦੂਰ ਨਹੀਂ ਜੇ ਜਰਨੈਲ ਰਾਬਰਟ ( ਫੇਰ ਫੀਲਡ ਮਾਰਸ਼ਲ ) ਰਾਤੋ ਰਾਤੀ ਹਨੇਰੀ ਗੁਫਾ ਇਕੱਲਿਆਂ ਨ ਲੱਭਦਾ ਤਾਂ ਦੂਸਰੇ ਦਿਨ ਦੱਰਾ ਖ਼ੈਬਰ ਕਿੱਸ ਤਰਾਂ ਕਬਜ਼ੇ ਕਰਦਾ. ਇਹ ਸਭ ਹਿੰਮਤ ਤੇ ਵਿਚਾਰ ਦਾ ਹੀ ਫਲ ਹੈ. ਹਿੰਮਤੀ ਆਦਮੀ ਸਭ

ਕੁਝ ਕਰਨ ਦੇ ਸਮਰੱਥ ਹੈ" ਨੈਪੋਲੀਅਨ ਦੀ ਹਿੰਮਤ ਨੇ ਸਾਰੇ ਯੂਰਪ ਨੂੰ ਥਲਕਾ ਪਾ ਦਿੱਤਾ, ਮਹਾਤਮਾ ਬੁੱਧ ਪਹਿਲੇ ਇਕ ਰਾਜ ਕੁਮਾਰ ਹੀ ਸੀ, ਧਰੂ ਭਗਤ ਤਾਂ ਪੰਜ ਸਾਲ ਦਾ ਬਾਲਕ ਹੀ ਸਾ.

## (੯੬) ਚੌਹਾਂ ਬੀਬੀਆਂ ਦੇ ਪ੍ਰਣ.

('ਸੁਲੱਖੀ ਧੀ* ਵਿੱਚੋਂ', ਕਿਸੇ ਨੂੰ ਉਤਾਰਾ ਕਰਨ ਦੇ ਹੱਕ ਨਹੀਂ')

### ਪਹਿਲੀ ਬੀਬੀ ਬੋਲੀ:—

ਮੈਂ ਲੱਛਮੀ ਉਤਰ ਕੇ ਸੰਸਾਰ ਤੇ ਹਾਂ ਆਈ.

ਕਰਤਾਰ ਨੇ ਜਗਤ ਤੇ ਸੇਵਾ ਲਈ ਘਲਾਈ.
ਮਮਤਾ ਕਰਨ ਦੀ ਖਾਤਰ ਦੇਹੀ ਮੇਰੀ ਬਣਾਈ.
ਮੈਂ ਪ੍ਰੇਮ ਦੀ ਹਾਂ ਪੁਤਲੀ, ਦਰਦਾਂ ਦੀ ਹਾਂ ਦੁਵਾਈ.
ਮਾਸੂਮ ਬਾਲਕਾਂ ਦੀ ਸੇਵਾ .ਸਦਾ ਕਰਾਂ ਗੀ.
ਦੁੱਖ ਦੂਜਿਆਂ ਦਾ ਅਪਨਾ ਸੁਖ ਵਾਰ ਕੇ ਹਰਾਂ ਗੀ !
ਅਧਿਕਾਰ ਹੈ ਏ ਮੇਰਾ, ਸੁਖ ਸ਼ਾਨਤੀ ਪੁਚਾਣਾ.
ਜਿਸ ਦਾ ਕੋਈ ਨਾ ਹੋਵੇ, ਸੇਵਾ ਉਹਦੀ ਕਮਾਣਾ.
ਮਾਤਾ ਬਿਹੀਨ ਬਾਲਾਂ ਨੂੰ ਹਿੱਕ ਨਾਲ ਲਾਣਾ.
ਰੋਂਦੇ ਹੋਏ ਅਨਾਥਾਂ ਦੇ ਅੱਥਰੂ ਸੁਕਾਣਾ.
ਭੋਜਨ ਤੇ ਵਸਤ੍ਰ ਦੇ ਕੇ ਦੁਖ ਦਰਦ ਉਸ ਦਾ ਹਰਨਾ.
ਦੇ ਕੇ ਪਯਾਰ ਲੋਰੀ, ਸੀਨੇ ਨੂੰ ਸੀਤ ਕਰਨਾ !

---

*'ਸੁਲੱਖੀ ਧੀ' ਬੜੀ ਹੀ ਉੱਤਮ ਸੁਵਾਦਲੀ ਤੇ ਸ਼ਿੱਖਯਾ ਦਾ ਭੰਡਾਰ ਪੋਥੀ ਹੈ, ਹਰੇਕ ਬੀਬੀ ਨੂੰ ਪੜ੍ਹਨੀ ਚਾਹੀਏ, ਮੁੱਲ ।।।) ਮਿਲਣ ਦਾ ਪਤਾ [redacted] ਭਾਈ ਅਮਰ ਸਿੰਘ, ਮੈਨੇਜਰ, ਮੋਡਲ ਪ੍ਰੈਸ, ਪੰਜ ਮੇਕਲਜੋਡ ਰੋਡ, ਪੋਸਟ ਬੋਕਸ ੪੩, ਲਾਹੌਰ.

## ਦੂਜੀ ਬੀਬੀ ਬੋਲੀ:—

ਸ੍ਵਾਮੀ ਦੀ ਹਾਂ ਮੈਂ ਦਾਸੀ, ਓਸੇ ਦਾ ਹੈ ਸਹਾਰਾ.
ਓਹ ਦੇਵਤਾ, ਗੁਰੂ ਹੈ, ਉਹ ਮੁਕਤੀ ਦਾ ਦੁਆਰਾ.
ਦੋਇ ਲੋਕ ਦਾ ਸਹਾਈ, ਪ੍ਰਾਣਾਂ ਤੋਂ ਹੈ ਪਿਆਰਾ.
ਉਸ ਬਾਝ ਮੇਰਾ ਜੀਵਨ ਹੈ ਸਰਵਥਾ ਨਿਕਾਰਾ.
ਸ੍ਵਾਮੀ ਦੀ ਟਹਿਲ ਸੇਵਾ, ਸੁਖ ਵਾਰ ਕੇ ਕਰਾਂ ਗੀ.
ਈਸ਼੍ਵਰ ਸਰੂਪ ਲਖ ਕੇ, ਦਮ ਓਸ ਦਾ ਭਰਾਂ ਗੀ!
ਸਸ, ਸਾਹੁਰਾ, ਨਿਣਾਨਾਂ, ਦੇਵਰ ਤੇ ਜੇਠ ਸਾਰੇ.
ਸੁਵਾਮੀ ਮੇਰੇ ਦੇ ਸੰਗੀ ਮੇਰੇ ਭੀ ਹਨ ਸਹਾਰੇ.
ਪਾਲਾਂ ਗੀ ਪ੍ਰੇਮ ਸੱਚਾ, ਦੇ ਦੇ ਅਰਾਮ ਭਾਰੇ.
ਚਰਨਾਂ ਦੀ ਧੂੜ ਹੋ ਕੇ ਦੇਵਾਂ ਗੀ ਸੁਖ ਅਪਾਰੇ.
ਸ੍ਵਾਮੀ ਦੇ ਸੰਗੀਆਂ ਦਾ ਜੋ ਮਾਣ ਤੋੜਦੀ ਹੈ.
ਅਪਨੇ ਸੁਖਾਂ ਦਾ ਭਾਂਡਾ ਓਹ ਆਪ ਫੋੜਦੀ ਹੈ!

## ਤੀਜੀ ਬੀਬੀ ਬੋਲੀ:—

ਮੈਂ ਰੂਪ ਹਾਂ ਦਯਾ ਦਾ, ਅਰ ਪਜਾਰ ਹੇਤ ਆਈ.
ਦੁਖੀਆਂ ਦਾ ਦਰਦ ਵੰਡਣ ਹਿਤ ਰੱਬ ਨੇ ਬਣਾਈ
ਸਹੁਰੇ ਜਦੋਂ ਗਈ ਮੈਂ, ਵਰਸਾਵਸਾਂ ਲੁਕਾਈ.
ਦੁਖੀਆਂ ਤੋਂ ਵਾਰ ਦੇਸਾਂ ਜੋ ਚੀਜ਼ ਹੱਥ ਆਈ.
ਮਾਣਾਂ ਗੀ ਸੁਖ ਸਦਾ ਦਾ, ਉਪਕਾਰ ਨੂੰ ਕਮਾ ਕੇ.
ਤਪਿਆਂ ਨੂੰ ਠੰਢ ਪਾ ਕੇ, ਡਿੱਗੇ ਹੋਏ ਉਠਾ ਕੇ!
ਗਹਿਣੇ ਸਭੇ ਜੜਾਊ ਕੁਰਬਾਣ ਕਰ ਦਿਆਂ ਗੀ.
ਭੁੱਖੇ ਨੂੰ ਅੰਨ ਦੇ ਕੇ, ਪਰਸੰਨ ਹੋ ਰਹਾਂ ਗੀ.
ਨੰਗੇ ਨੂੰ ਦੇਕੇ ਵਸਤਰ ਰੋਗੀ ਦਾ ਦੁਖ ਹਰਾਂ ਗੀ.

ਅੰਨ੍ਹੇ ਤੇ ਪਿੰਗਲੇ ਦੀ ਨਿਤ ਪਾਲਨਾ ਕਰਾਂ ਗੀ.
ਬੁੱਢੇ ਅਤੇ ਨਿਤਾਣੇ, ਰੋਗੀ ਅਤੇ ਰਿਞਾਣੇ.
ਸਰਬੰਸ ਲਾਕੇ ਮਰਸਾਂ ਏਨਾਂ ਦੇ ਮੈਂ ਮਰਾਣੇ.

## ਚੌਥੀ ਬੀਬੀ ਬੋਲੀ:—

ਸੰਸਾਰ ਵਿੱਚ ਸਾਨੂੰ ਜਿਸ ਦੈਵ ਨੇ ਘਲਾਯਾ.
ਮਿੱਟੀ ਤੇ ਗੰਦਗੀ ਤੋਂ ਮਾਨੁੱਖ ਜਿਨ ਬਣਾਯਾ.
ਜੂਨਾਂ ਦੇ ਵਿੱਚ ਉੱਤਮ ਜਾਮਾ ਜਿਨੇ ਪਨ੍ਹਾਯਾ.
ਅਰ ਬੁੱਧ ਗਯਾਨ ਦੇਕੇ ਹਿਰਦੇ ਤੇ ਨੂਰ ਪਾਯਾ.
ਮੈਂ ਓਸ ਈਸ਼੍ਵਰ ਦਾ ਸਿਮਰਨ ਸਦਾ ਕਰਾਂ ਗੀ.
ਪੀ ਪੀ ਕੇ ਨਾਮ ਅੰਮ੍ਰਿਤ ਦੁੱਖ ਦਰਦ ਸਭ ਹਰਾਂ ਗੀ.
ਜਿਸ ਅੰਨ ਜਲ ਤੇ ਵਾਯੂ ਸਾਡੇ ਲਈ ਬਣਾਏ.
ਫਲ ਫੁੱਲ ਸਾਗ ਮੇਵੇ ਸਾਡੇ ਲਈ ਉਗਾਏ.
ਦੁਨੀਆ ਦੇ ਜੀਵ ਜੰਤੂ ਸਭ ਤਾਬਿਆ ਕਰਾਏ.
ਸੁਖ ਭੋਗ ਰੰਗ ਰਲੀਆਂ ਅਰ ਚੋਜ ਸਭ ਉਪਾਏ.
ਉਸ ਦਾਤ ਦੇਣ ਹਾਰੇ ਦਾ ਨਾਮ ਮੈਂ ਲਵਾਂ ਗੀ.
ਪਰਕਾਸ਼ ਉਸਦੇ ਜਸ ਦਾ ਸੰਸਾਰ ਪਰ ਕਰਾਂ ਗੀ.

## ( ੯੭ ) ਧਰਮ ਪੁੱਤਰ ਤੇ ਅੰਗ ਪਾਲਨਾ.

ਸੁਮੇਰ ਪਰਬਤ ਤੇ ਜਾਨ ਲਈ ਇਕੇਰਾਂ ਛੀ ਮੁਸਾਫਰ ਤੁਰੇ ਜਾਂਦੇ ਸਨ, ਜਦ ਨੇੜੇ ਪਹੁੰਚੇ ਤਾਂ ਭੀਮਸੈਨ ਨੇ ਸਹਿਮ ਕੇ ਕਿਹਾ, ਮਹਾਰਾਜ! ਦਰੋਪਤੀ ਡਿੱਗ ਪਈ, ਏਸ ਦਾ ਕੀ ਸਬੱਬ ਹੈ?

ਧਰਮ ਪੁੱਤਰ (ਯੁਧਿੱਸ਼ਟਰ)—ਏਸ ਨੇ ਇਨਸਾਫ ਛੱਡ ਕੇ ਅਰਜਨ ਵੱਲ ਵਧੀਕ ਪ੍ਰੀਤ ਰੱਖੀ ਸੀ, ਅੱਜ ਇਸ ਨੂੰ ਇਸ ਬੇਇਨਸਾਫੀ ਦਾ ਫਲ ਮੌਤ ਮਿਲੇ ਗੀ. ਜੋ ਇਨਸਾਫ ਛੱਡਦਾ

ਹੈ ਸੋ ਜ਼ਰੂਰ ਮਰਦਾ ਹੈ ! ਚਲੋ ਚਲੋ ਹੁਣ ਮਜਲ ਨੇੜੇ ਹੀ ਹੈ. ਅਜੇ ਥੋੜਾ ਹੀ ਲੰਘੇ ਸੀ ਜੋ ਸਹਿਦੇਵ ਦੇ ਵੀ ਪੈਰ ਥਿੜਕੇ ਤੇ ਧੜੱਮ ਡਿੱਗਾ.

ਭੀਮਸੈਨ—ਮਹਾਰਾਜ ਜੀ ! ਭਰਾ ਸਹਿਦੇਵ ਵੀ ਗਿਆ ਇਸ ਦਾ ਕੀ ਸਬੱਬ ਹੈ ?

ਧਰਮ ਪੁੱਤਰ—(ਸ਼ਾਂਤੀ ਨਾਲ) ਏਸ ਨੂੰ ਆਪਣੀ ਬੁੱਧੀ ਦਾ ਹੰਕਾਰ ਸੀ, ਕਿਸੇ ਨੂੰ ਬਰਾਬਰ ਦਾ ਨਹੀਂ ਸੀ ਜਾਣਦਾ, ਹੰਕਾਰ ਮਨੁਖ ਦੇ ਡਿੱਗਨ ਦੀ ਪਹਿਲੀ ਨਿਸ਼ਾਨੀ ਹੈ, ਹੰਕਾਰੀ ਮੌਤ ਦੇ ਮੂੰਹ ਵਿੱਚ ਵੱਸਦਾ ਹੈ. ਏਸ ਦੇ ਮਰਨ ਦਾ ਸਬੱਬ ਹੰਕਾਰ ਹੀ ਹੈ.

ਚਲੋ ਚਲੋ ਮਜਲ ਨੇੜੇ ਆਈ ਹੈ. ਅਜੇ ਥੋੜੇ ਹੀ ਅਗੇ ਗਏ ਸੀ ਜੋ ਨੁਕਲ ਵੀ ਗਲਨ ਲੱਗਾ. ਦਰੋਪਦੀ ਤੇ ਭਰਾ ਸਹਿਦੇਵ ਦਾ ਵਿਛੋੜਾ ਅੱਗੇ ਹੀ ਅਸਹਿ ਸੀ.

ਭੀਮਸੈਨ—ਮਹਾਰਾਜ ! ਵੇਖੋ ਕੀ ਬਣਿਆ ਹੈ ?

ਧਰਮ ਪੁੱਤਰ—ਇਸ ਨੂੰ ਆਪਣੀ ਸੁੰਦਰਤਾ ਤੇ ਮਾਨ ਸੀ, ਏਹ ਸਮਝਦਾ ਸੀ ਜੋ ਏਹ ਸੁੰਦਰਤਾ ਹਮੇਸ਼ਾਂ ਹੀ ਰਹੇ ਗੀ, ਇੱਸੇ ਲਈ ਏਹ ਗਲਦਾ ਹੈ.

ਧਰਮ ਪੁੱਤਰ ਬਰਾਬਰ ਸਾਥੀਆਂ ਨੂੰ ਅੱਗੇ ਲਈ ਪ੍ਰੇਰ ਰਿਹਾ ਸੀ ਕਿ ਪਿੱਛੋਂ ਭੀਮ ਨੇ ਕਿਹਾ, ਮਹਾਰਾਜ ! ਸੂਰਬੀਰ ਅਰਜਨ ਵੀ ਜਾਂਦਾ ਹੈ.

ਧਰਮ ਪੁੱਤਰ—ਏਹ ਸਦਾ ਆਪਣੇ ਵਿੱਦਯਾ ਬਲ ਦਾ ਹੰਕਾਰੀ ਸੀ, ਕਹਿੰਦਾ ਹੁੰਦਾ ਸੀ ਜੋ ਇਕ ਦਿਨ ਵਿੱਚ ਹੀ ਮੈਂ ਸ਼ਤ੍ਰੂ ਨਾਸ ਕਰ ਦੇਵਾਂ ਗਾ, ਅਜੇਹਾ ਇਸ ਤੋਂ ਕਦੀ ਨਹੀਂ ਸੀ ਸਰਿਆ, ਝੂਠ ਬੋਲਨਾ, ਵਧ ਕੇ ਗੱਲ ਕਰਨੀ ਯਾਂ ਫਜ਼ੂਲ ਬਕਣਾ ਏਹ ਮੌਤ ਮੁੱਲ ਲੈਣ ਦੀ ਕੀਮਤ ਹੈ.

ਏਹ ਕਹਿੰਦੇ ਹੀ ਧਰਮ ਪੁੱਤਰ ਬਰਾਬਰ ਅਗੇ ਵਧਿਆ, ਅਜੇ ਦੂਰ ਨਹੀਂ ਸੀ ਗਿਆ ਜੋ ਭੀਮ ਦੇ ਪੈਰ ਵੀ ਥਿੜਕੇ ਗਲਦੇ ੨ ਨੇ ਪੁੱਛਿਆ, ਮਹਾਰਾਜ ! ਮੇਰੇ ਮਰਨ ਦਾ ਕੀ ਸਬੱਬ ਹੈ, ਛੇਤੀ ਦਸਣਾ—ਧਰਮ ਪੁੱਤਰ ਨੇ ਮੁੜ ਕੇ ਨਹੀਂ ਡਿੱਠਾ, ਕਦਮ ਵਧਾਈ ਗਿਆ ਤੇ ਕਿਹਾ : ਹੇ ਭੀਮ ! ਤੂੰ ਬਹੁਤ ਖਾਂਦਾ ਸੀ, ਤੇਰੇ ਵਿੱਚ ਆਪਣੇ ਬਲ ਦਾ ਗੁਮਾਨ ਸੀ, ਜਦ ਤੂੰ ਖਾਣ ਲਗਦਾ ਸੀ ਤਾਂ ਕਿਸੇ ਹੋਰ ਦੀ ਲੋੜ ਨਹੀਂ ਸੈਂ ਦੇਖਦਾ, ਜਿਸ ਤਰਾਂ ਪਸੂ ਖਾਂਦੇ ੨ ਨੂੰ ਕੋਈ ਛੇੜ ਦੇਵੇ ਤਾਂ ਪਸੂ ਮਾਰਦਾ ਹੈ, ਇੱਸੇ ਤਰਾਂ ਤੂੰ ਇੰਦਰੀ ਅਧੀਨ ਮੰਦ ਵਾਸ਼ਨਾ ਦਾ ਕੈਦੀ ਸੀ, ਸੋ ਮੌਤ ਤੇਰੇ ਹਿੱਸੇ ਆਈ ਤੇ ਤੂੰ ਮੰਜ਼ਲ ਤੇ ਨਹੀਂ ਪਹੁੰਚ ਸਕਿਆ.

ਧਰਮ ਪੁੱਤਰ—( ਯੁਧਿੱਸ਼ਟਰ ) ਹੁਣ ਇਕੱਲਾ ਸੀ, ਸਿਰਫ ਇਕ ਕੁੱਤਾ ਹੀ ਸੀ ਜੋ ਇਸ ਦੇ ਨਾਲ ਬ੍ਰਾਬਰ ਪਹੁੰਚਾ. ਭਰਾ ਛੁੱਟ ਗਏ, ਔਰਤ ਚਲ ਬਸੀ, ਮਿੱਤਰ ਤਿਆਗ ਗਏ, ਪਰ ਸੇਵਕ ਕੁੱਤੇ ਨੇ ਸਾਬ ਨਿਬਾਹਿਆ, ਬਰਫ ਦੇ ਪਹਾੜ ਡਿੱਗਦੇ ਹਨ, ਠੰਢੀ ਖੂਨੀ ਹਵਾ ਲਹੂ ਜਮਾਉਂਦੀ ਹੈ, ਪਰ ਧਰਮ ਪੁੱਤਰ ਨਿਧੜਕ ਸੁਮੇਰ ਦੀ ਸਿਖਰ ਤੇ ਜਾ ਪਹੁੰਚੇ. ਅੰਗ ਪਾਲ ਕੁੱਤੇ ਨੇ ਵੀ ਤੋੜ ਨਿਬਾਹੀ, ਇੰਨੇ ਵਿੱਚ ਤੜਾਕ ਇਕ ਅਵਾਜ਼ ਆਈ ਤੇ ਰਾਜਾ ਇੰਦਰ ਰਥ ਲਈ ਆਉਂਦਾ ਦਿੱਸਿਆ.

ਇੰਦਰ—ਮਹਾਰਾਜ ! ਰਥ ਤਿਆਰ ਹੈ ਸੁਰਗ ਦੇ ਬੂਹੇ ਖੁੱਲੇ ਹਨ, ਆਓ ! ਮੈਂ ਤੁਹਾਨੂੰ ਸਾਰੇ ਦੇਵਤਿਆਂ ਵੱਲੋਂ ਆਓ ਭਗਤ ਕਰਦਾ ਹਾਂ.

**ਧਰਮ ਪੁੱਤਰ—ਅਰਜਨ ਨਹੀਂ, ਭੀਮ ਨਹੀਂ, ਨੁਕਲ ਤੇ ਸ਼ਹਿਦੇਵ ਨਹੀਂ, ਦਰੋਪਦੀ ਨਹੀਂ, ਇੱਸ ਲਈ ਮੈਂ ਵੀ ਸੁਰਗ ਵਿੱਚ ਜਾਣੋਂ ਨਾਂਹ ਕਰਦਾ ਹਾਂ.**

ਇੰਦਰ–ਓਹ ਤੁਹਾਥੋਂ ਪਹਿਲੇ ਹੀ ਸੁਰਗ ਵਿੱਚ ਚਲੇ ਗਏ ਹਨ, ਪਾਪ ਕਰਮਾਂ ਦੇ ਵਸ ਓਨਾਂ ਨੂੰ ਦੇਹ ਤਯਾਗ ਕੇ ਜਾਣਾ ਪਿਆ ਸੀ, ਤੁਹਾਨੂੰ ਖੁਲੇ ਦਰਬਾਰ ਇਸ ਦੇ ਵਿੱਚ ਜਾਨ ਦੀ ਆਗਯਾ ਹੈ

ਧਰਮ ਪੁੱਤਰ ਅਜੇ ਵੀ ਰਥ ਵਿੱਚ ਚੜ੍ਹਨ ਤੋਂ ਸੰਕੋਚਿਆ.

ਇੰਦਰ–ਹੇ ਰਾਜਨ ! ਹੁਣ ਕੀ ਡਰ ਹੈ ? ਦੇਖੋ ਸਾਰੇ ਫਾਟਕ ਸੁਰਗ ਦੇ ਆਪ ਲਈ ਖੋਲ੍ਹ ਦਿੱਤੇ ਗਏ ਹਨ, ਦੇਉਤੇ ਆਪਨੂੰ 'ਜੀ ਆਇਆਂ' ਕਰਨ ਲਈ ਸੁਹਾਉਣੇ ਰਾਗ ਅਲਾਪ ਰਹੇ ਹਨ, ਅਨਾਹਦ ਸ਼ਬਦ ਨਾਲ ਅਕਾਸ ਮੰਡਲ ਗੂੰਜ ਰਿਹਾ ਹੈ, ਹੁਣ ਕੀ ਢਿੱਲ ਹੈ ?

ਧਰਮ ਪੁੱਤਰ ਨੇ ਕੁੱਤੇ ਵਲ ਇਸ਼ਾਰਾ ਕਰਕੇ ਕਿਹਾ, ਹੇ ਸੁਰੇਸ਼ ! ਇਹ ਮੇਰੇ ਨਾਲ ਪ੍ਰੇਮ ਰਖਦਾ ਹੈ, ਏਹ ਵੀ ਮੇਰੇ ਨਾਲ ਸੁਰਗ ਵਿੱਚ ਚਲੇ ਗਾ, ਮੇਰੇ ਮਨ ਵਿੱਚ ਏਸ ਲਈ ਦਯਾ ਹੈ, ਇਸ ਦਯਾ ਦਾ ਖਯਾਲ ਤਾਂ ਮੈਨੂੰ ਮਨਾ ਕਰਦਾ ਹੈ ਜੋ ਮੈਂ ਸੁਰਗ ਦੇ ਲਾਲਚ ਪਿਛੇ ਆਪਣੇ ਸਾਥੀ ਕੁੱਤੇ ਨੂੰ ਛਡ ਦੇਵਾਂ, ਪ੍ਰੇਮ ਏਹ ਕਹਿੰਦਾ ਹੈ ਕਿ ਸੁਰਗ ਵਿੱਚ ਵੀ ਏਹ ਮੇਰਾ ਸਾਥੀ ਰਹੇ ! ਧਰਮ ਕਹਿੰਦਾ ਹੈ ਕਿ ਸਾਥੀ ਨੂੰ ਵੀ ਨਾਲ ਹੀ ਲਈ ਚਲੋ ! ਇਸ ਲਈ ਮੈਨੂੰ ਇਕੱਲੇ ਨੂੰ ਜਾਣੋਂ ਸੰਕੋਚ ਹੈ.

ਇੰਦਰ–ਸੁਰਗ ਵਿੱਚ ਕੁੱਤੇ ਨਹੀਂ ਜਾ ਸਕਦੇ, ਏਹ ਪਸ਼ੂ ਬ੍ਰਿਤੀ ਹਨ, ਆਤਮਾ ਦੇ ਓਹ ਉੱਚੇ ਭਾਵਾਂ ਤੋਂ ਵਿਰਵੇ ਹਨ ਇਹ ਮ੍ਰਿਤੁ ਲੋਕ ਦੇ ਹੀ ਵਸਨੀਕ ਹਨ, ਸੁਰਗ ਸਿਰਫ ਦੇਉਤਿਆਂ ਦੀ ਪਦਵੀ ਲਈ ਹੀ ਹੈ, ਤੁਸੀਂ ਹੀ ਇਸ ਗਤੀ ਨੂੰ ਪਹੁੰਚੇ ਹੋ. ਦੇਉਤਿਆਂ ਦੇ ਸੁਖ ਆਪ ਦੇ ਹਿੱਸੇ ਹਨ.

ਹੇ ਰਾਜਾ ਯੁਧਿਸ਼ਟਰ ! ਸੁਰਗ ਦੇ ਖਿਆਲ ਪਿਛੇ ਅਟੱਲ ਸੁਖ ਮਾਣਨ ਲਈ, ਜੰਮਣ ਮਰਨ ਦੇ ਗੇੜ ਤੋਂ ਬਚਣ

ਲਈ, ਮੇਰਾ ਕਿਹਾ ਮੰਨ ਕੇ ਕੁੱਤਾ ਏਥੇ ਹੀ ਛੱਡ ਦੇਵੇ, ਇਸ ਵਿੱਚ ਕੋਈ ਬੇ ਤਰਸੀ ਨਹੀਂ, ਕਿਉਂਕਿ ਸੁਰਗ ਵਿੱਚ ਕੁੱਤੇ ਦੇ ਲਿਜਾਣ ਦਾ ਦਸਤੂਰ ਨਹੀਂ, ਮੈਂ ਇਸ ਹੁਕਮ ਨੂੰ ਨਹੀਂ ਤੋੜ ਸਕਦਾ, ਨਾ ਮੇਰੇ ਵਿੱਚ ਇਸ ਦੇ ਉਲਟ ਜਾਨ ਦਾ ਬਲ ਹੈ.

ਉੱਸ ਧਰਮ ਪੁੱਤਰ ਨੇ ( ਜਿਸ ਦਾ ਮਨ ਸੰਗ ਮਰਮਰ ਦੇ ਸਾਫ ਟੁਕੜੇ ਤੋਂ ਵੀ ਸਾਫ ਸੀ, ਜਿਸ ਵਿੱਚ ਵਾਲ ਜਿੰਨੀ ਵੀ 'ਮੈਂ' 'ਮੇਰੀ' ਦੀ ਮੈਲ ਨਹੀਂ ਸੀ) ਇੰਦਰ ਵੱਲੋਂ ਮੂੰਹ ਫੇਰ ਕੇ ਕੜਕਵੀਂ ਸੁਰ ਵਿੱਚ ਕਿਹਾ, ਹੇ ਹਜ਼ਾਰ ਅੱਖ ਵਾਲੇ ਇੰਦਰ ! ਭਲਿਆਂ ਦੀ ਏਹ ਰੀਤ ਨਹੀਂ ਜੋ ਸਾਥ ਛੱਡ ਦੇਣ ! ਪ੍ਰੇਮੀ ਦਾ ਏਹ ਸਿਧਾਂਤ ਹੈ ਜੋ ਸਾਥ ਕਰੇ ਉਸਦਾ ਪ੍ਰੇਮ ਪੂਰਣ ਨਿਬਾਹੇ ! ਮੈਂ ਆਪਣੇ ਪਿਆਰੇ ਅਨੁਰਾਗੀ ਕੁੱਤੇ ਨੂੰ ਕਦੀ ਵੀ ਤੇ ਕਿਸੇ ਵੀ ਸੁਰਗ ਦੇ ਲਾਲਚ ਪਿੱਛੇ ਨਹੀਂ ਛੱਡਾਂ ਗਾ, ਮੈਂ ਅਜੇਹੇ ਸੁਰਗ ਵਿੱਚ ਜਾ ਕੇ ਸੁਵਾਰਥੀ ਨਹੀਂ ਬਣਨਾ ਚਾਹੁੰਦਾ !

ਇੰਦਰ— ਧਰਮ ਪੁੱਤਰ ! ਕੁੱਤੇ ਦੇ ਨਾਲ ਕੋਈ ਸੁਰਗ ਵਿੱਚ ਨਹੀਂ ਵੜ ਸਕਦਾ, ਸੋ ਤੁਸੀ ਏਥੇ ਹੀ ਕੁੱਤੇ ਨੂੰ ਤਿਆਗ ਦੇਵੋ.

ਧਰਮ ਪੁੱਤਰ—ਸ਼ਾਸਤ੍ਰ ਕਹਿੰਦੇ ਹਨ ਕਿ ਸਾਥੀਆਂ ਦਾ ਤਿਆਗ ਨ ਕਰੋ, ਏਹ ਘੋਰ ਪਾਪ ਹੈ ! ਹੇ ਇੰਦਰ ! ਮੈਂ ਆਪਣੀ ਖੁਸ਼ੀ ਪਿੱਛੇ—ਇਸ ਨਾਲ ਆਏ ਸਾਥੀ ਨੂੰ ਨਹੀਂ ਤਿਆਗਨਾ.

ਇੰਦਰ—ਹੇ ਰਾਜਨ ! ਤੂੰ ਆਪਣੀ ਪ੍ਰਿਆ ਮਹਾਰਾਣੀ ਦ੍ਰੋਪਦੀ ਤਿਆਗੀ ! ਭਰਾ ਵੀ ਛੱਡ ਦਿਤੇ ! ਤਾਂ ਇਸ ਕੁੱਤੇ ਵਿੱਚ ਕੀ ਵਾਧਾ ਹੈ ਜੋ ਏਸ ਨੂੰ ਨਹੀਂ ਛੱਡਦੇ ?

ਧਰਮ ਪੁੱਤਰ ਤੋਂ ਅੱਗੇ ਹੀ ਮਹਾਂ ਭਾਰਥ ਦੇ ਯੁਧ ਵਿੱਚ ਅਰਜਨ ਤੇ ਭੀਮ ਨੇ ਚਲਾਕੀ ਨਾਲ ਦ੍ਰੋਣਾਚਾਰਯ ਦੇ ਉਲਟ ਝੂਠ ਅਖਵਾਯਾ ਸੀ, ਸੰਸਾਰ ਵਿਚ ਆ ਕੇ ਧਰਮ ਪੁੱਤਰ ਨੇ

ਓਦੋਂ ਏਸ ਇਕ ਝੂਠ ਤੋਂ ਜਾਨ ਤੋੜਨ ਵਾਲਾ ਉਪਦੇਸ਼ ਸਿੱਖਯਾ ਸੀ, ਸੋ ਹੁਣ ਜ਼ਿਆਦਾ ਮਜ਼ਬੂਤ ਹੋ ਕੇ ਬੋਲਿਆ, ਹੇ ਇੰਦਰ ! ਸੰਸਾਰ ਵਿਚ ਮੁਰਦਿਆਂ ਨਾਲ ਨ ਮਿੱਤ੍ਰਤਾ ਨ ਦ੍ਵੈਖ ਕੋਈ ਨਹੀਂ ਹੁੰਦਾ, ਮੇਰੇ ਭਰਾ ਤੇ ਦ੍ਰੋਪਦੀ ਸਭ ਮਰ ਗਏ, ਮੇਰੇ ਵਿਚ ਓਹਨਾਂ ਨੂੰ ਜਿਵਾਉਣ ਦੀ ਸਮਰੱਥਾ ਨ ਸੋ, ਪਰ ਜਿੰਨਾਂ ਚਿਰ ਓਹ ਰਹੇ ਮੈਂ ਉਨ੍ਹਾਂ ਦਾ ਸਾਥ ਨਹੀ ਛੱਡਿਆ ! ਸ਼ਰਣ ਆਏ ਦਾ ਧਿੱਕਣਾ ਯਾ ਧੋਖਾ ਕਰਣਾ ਮਿੱਤ੍ਰ ਘਾਤ ਕਰਣਾ ਹੈ ! ਏਹ ਬੜੇ ਭਾਰੇ ਪਾਪ ਹਨ. ਸੁਰਗ ਨ ਮਿਲੇ ਕੋਈ ਚਾਹ ਨਹੀਂ ! ਦੇਉਤਿਆਂ ਦੀ ਮਾਨ ਵਡਿਆਈ ਨ ਮਿਲੇ ਕੁਝ ਪਰਵਾਹ ਨਹੀਂ ! ਅਟੱਲ, ਅਮਰ ਸੁਖ ਦੀ ਪਦਵੀ ਜਾਂਦੀ ਹੈ ਤਾਂ ਜਾਵੇ ! ਪਰ ਹੇ ਇੰਦਰ ! ਆਪਣੇ ਨਾਲ ਆਏ ਸਾਥੀ ਕੁੱਤੇ ਨੂੰ ਮੈਂ ਕਦੀ ਵੀ ਨਹੀਂ ਛੱਡਾਂ ਗਾ ! ਸਮੁੰਦ੍ਰ ਦੀਆਂ ਲਹਿਰਾਂ ਭਾਵੇਂ ਸੁਮੇਰ ਪਰਬਤ ਨੂੰ ਵੀ ਡੋਬ ਦੇਣ, ਸੂਰਜ ਪੱਛਮੋਂ ਚੜ੍ਹਨ ਲਗ ਜਾਵੇ, ਚੰਦ ਤੋਂ ਸੀਤਲਤਾ ਦੀ ਥਾਂ ਜ਼ਹਿਰ ਬਰਸਨ ਲਗ ਪਵੇ, ਸਾਰਾ ਬ੍ਰਹਿਮਾਂਡ ਤਕ ਵੀ ਭਾਵੇਂ ਉਲਟ ਜਾਵੇ—ਪਰ ਧਰਮ ਪੁੱਤਰ ਆਪਣੇ ਸਾਥੀ ਦਾ ਸਾਥ ਨਹੀਂ ਛੱਡੇ ਗਾ, ਓਹ ਆਪਣੇ ਪਿਆਰ ਕਰਨ ਵਾਲੇ ਦੀਨ ਕੁੱਤੇ ਤੋਂ ਸੁਰਗ ਦੇ ਅਟੱਲ ਤੇ ਅਮਰ ਸੁਖ, ਮਾਨ ਵਡਿਆਈ ਸਭ ਕੁਝ ਵਾਰ ਦੇਣ ਨੂੰ ਹਰ ਵੇਲੇ ਤਿਆਰ ਹੈ.

ਅਜੇ ਏਹ ਵਾਕ ਧਰਮ ਪੁੱਤਰ ਦੇ ਮੂੰਹੋਂ ਨਿਕਲੇ ਹੀ ਸੇ ਜੋ ਫੁੱਲਾਂ ਦੀ ਬਰਖਾ ਹੋਈ ਤੇ ਕੁੱਤਾ ਨਜ਼ਰੋਂ ਓਹਲੇ ਹੋ ਗਿਆ ਤੇ ਇਕ ਨੂਰ ਭਰਿਆ ਚੇਹਰਾ ਧਰਮ ਰਾਜ ਦਾ ਦਿੱਸਿਆ ਤੇ ਅਸ਼ੀਰਬਾਦ ਦੇ ਕੇ ਧਰਮ ਪੁੱਤਰ ਨੂੰ ਪਿਆਰ ਕੀਤਾ.

ਓਹ ਕੇਹਾ ਉਚ ਭਾਵ ਵਾਲਾ ਮਹਾਤਮਾ ਸੀ ਕਿ ਜਿਸ ਨੇ ਇਕ ਕੁੱਤੇ ਤਕ ਦੇ ਸਾਥ ਨੂੰ ਛੱਡਨ ਵਾਸਤੇ ਸੁਰਗ ਦੇ ਸੁਖ

ਵਾਰ ਦਿੱਤੇ, ਕੁੱਤੇ ਨਾਲ ਪੈਰੀ ਤੁਰਨਾ ਮਨਜ਼ੂਰ ! ਪਰ ਰਥ ਦੀ ਸੁਵਾਰੀ ਤੇ ਇੰਦਰ ਦਾ ਸਾਥ, ਸੁਵਰਗ ਦਾ ਆਨੰਦ ਸਬ ਕੁਝ ਇਕ ਸਰਣਾਗਤ ਨੂੰ ਛੱਡਕੇ ਕਰਣਾ ਮਨਜ਼ੂਰ ਨਹੀਂ ! ਕੀ ਸਾਡੇ ਵਿਚ ਆਪਣੇ ਸੰਗੀ ਸਾਥੀ ਸਾਕ, ਅੰਗ, ਕੌਮ ਵ ਦੇਸ਼ ਨਾਲ ਅਜੇਹੀ ਪ੍ਰੀਤੀ ਨਿਬਾਹੁਣ ਵਾਲੇ ਸਤਜਵਾਦੀ ਮਹਾਨ ਆਦਮੀ ਹਨ?

## (੯੮) ਯੂਨਾਨ ਦੇਸ਼ ਤੇ ਲਿਉਨਾਡਸ ਪਾਤਸ਼ਾਹ ਦੇ ਘੋਰ ਜੁੱਧ ਸਮੇਂ ਦੀ ਵਾਰਤਾ.

ਸੋਰਠਾ—ਵਿੱਦਜਾ ਦੇ ਭੰਡਾਰ, ਉਘੇ ਦੇਸ ਯੂਨਾਨ ਦੀ,
ਵਿਥਜਾ ਇਸ ਪਰਕਾਰ, ਲਿਖੀ ਕਿਤਾਬਾਂ ਵਿੱਚ ਹੈ.

( ੧ )

ਘੁੱਘ ਵਸੇਂਦਾ ਦੇਸ, ਅਮਨ ਤੇ ਚੈਨ ਚੁਫੇਰੇ,
ਰਾਜਾ ਪਰਜਾ ਮੇਲ ਪਿਤਾ ਪੁੱਤਰ ਵਤ ਹੇਰੇ.
ਚੋਰ ਰੋਗ ਅਰ ਕਾਲ ਕਦੇ ਨਾ ਆਵੇ ਨੇੜੇ
ਜੀਵ ਜੰਤ ਨਰ ਨਾਰ ਨਜਾਇ ਯੁਤ ਕਰਨ ਵਸੇਰੇ, ੧.

ਰਾਉ ਰੰਕ ਦੀ ਪ੍ਰੀਤ ਇਸ ਤਰਾਂ ਬਿੱਧੀ ਪਾਈ.
ਜਿਸ ਤੇ ਭਾਸੇ ਫੌਜ ਰੱਖਣ ਦੀ ਲੋੜ ਨ ਕਾਈ.
ਗਿਣਤੀ ਦੇ ਪ੍ਰਬੰਧ ਹੇਤ ਸਨ ਫੌਜ ਸਿਪਾਹੀ
ਅਮਨ ਚੈਨ ਦੇ ਨਾਲ ਗੁਜ਼ਾਰੇ ਸਮਾ ਲੁਕਾਈ. ੨

ਸਮਾਂ ਪਾਇ ਇਕ ਸਮੇਂ ਦੇਸ ਪਰ ਸੰਕਟ ਆਯਾ
ਵੈਰੀ ਕਟਕ ਚੜ੍ਹਾਇ ਯੁੱਧ ਹਿਤ ਬਾਂਹ ਅਲੋਯਾ.

ਦਲ ਬਾਦਲ ਘਨਘੋਰ ਘਟਾ ਵਤ ਸਿਰ ਤੇ ਛਾਯਾ.
ਅਰ ਏਧਰ ਯੂਨਾਨ ਸਕਤ ਬਿਨ ਅਤੇ ਅਕੁਲਾਯਾ. ੩.

ਵਿਪਦ ਪਈ ਨੂੰ ਦੇਖ ਸਭਸ ਨੂੰ ਚਿੰਤਾ ਹੋਈ.
ਰਾਜਾ ਪਰਜਾ ਬੈਠ ਵਿਚਾਰਨ ਯੁਕਤੀ ਕੋਈ.
ਫੌਜ ਖਜਾਨੇ ਤੋਟ ਕਿਸ ਤਰਾਂ ਹੋਵੇ ਢੋਈ!
ਬਚੇ ਦੇਸ਼ ਜਿਸ ਤੌਰ ਕਰੋ ਉਪਰਾਲਾ ਸੋਈ. ੪.

ਮਾਤ੍ਰ ਭੂਮਿ ਤੋਂ ਪ੍ਰਾਣ ਨਿਛਾਵਰ ਕਰਨੇ ਵਾਲੇ.
ਤਿੰਨ ਸੌ ਸੁਭਟ ਸੁਬੀਰ, ਬੀਰ ਮਦ ਦੇ ਮਤਵਾਲੇ.
ਨਿਕਲੇ ਛਾਤੀ ਠੋਕ, ਪਕੜ ਹਥ ਬਰਛੇ ਭਾਲੇ.
ਦੇਸ਼ ਕਲੇਸ਼ ਨਿਵਾਰ ਹੋਣ ਗੇ ਪ੍ਰਾਣ ਸੁਖਾਲੇ. ੫.

ਪੁੱਤ੍ਰ,ਨਾਰ,ਘਰ,ਬਾਰ,ਤਜਾਗ ਧਰ ਜਾਨ ਤਲੀ ਤੇ
ਦੇਸ਼ ਪ੍ਰੀਤ ਮਦ ਵਾਰ ਪਿਆਲੇ ਭਰ ਭਰ ਪੀਤੇ
ਸੁਖ ਸੰਪਦ, ਪਰਵਾਰ ਤਜਾਰ ਸਭ ਸਦਕੇ ਕੀਤੇ.
ਪ੍ਰਣ ਕੀਤਾ 'ਲੈ ਜਾਨ ਨ ਮੁੜਨਾ ਕਦੇ ਅਜੀਤੇ' ੬.

ਗੀਆ ਮਾਲਤੀ ਛੰਦ

ਦਲ ਦੇਖ ਰਿਪੁ ਦਾ ਪਸਰਿਆ ਧੀਰਜ ਦੇ ਪੈਰ ਹਿਲੋ ਗਏ!
ਭੈ ਭੀਤ ਹੋਇ ਜਵਾਨ ਤਿੰਨ ਸੌ ਸਹਿਮ ਨਾਲ ਖਲੋ ਗਏ!
ਇਸ ਅਮਿਤ ਸੈਨਾ ਨਾਲ ਭਿੜਨਾ ਕੀਟ ਪਰਬਤ ਮੇਲ ਹੈ!
ਪਰ ਹਾਰ ਹਿੰਮਤ ਪਿਛਾਂਹ ਮੁੜਨਾ ਦੇਸ਼ ਘਾਤਕ ਖ਼ੇਲ ਹੈ
ਇਹ ਦੇਖ ਢੈਂਦਾ ਹੌਸਲਾ ਇਕ ਦੇਸ਼ ਪ੍ਰੇਮੀ ਨਿਕਲਿਆ!

"ਕੀ ਦੇਖਦੇ ਹੋ ਦੇਸ਼ ਪੁੱਤ੍ਰੋ ? ਸਮਾ ਨਾਹੀਂ ਡਰਨ ਦਾ
ਜਦ ਵਾਰਨੇ ਹਨ ਪ੍ਰਾਣ ਅਪਨੇ ਦੇਸ਼ ਮੁਕਤੀ ਵਾਸਤੇ !
ਤਦ ਸੋਚਨਾ ਕੀ ਥੋੜ ਬਹੁਤੇ ? ਚਲੋ ਪ੍ਰਭੂ ਦੀ ਆਸ ਤੇ !
ਇਸ ਦੇਸ਼ ਪਰ ਮੈਂ ਜਾਨ ਸਦਕੇ ਕਰਨ ਆਯਾ ਨਿਕਲ ਕੇ
ਮੈਂ ਮਰਨ ਨੂੰ ਤੱਯਾਰ ਕੱਲਾ ਸ਼ਤ੍ਰੂ ਦਲ ਨੂੰ ਮਿਸਲ ਕੇ"
ਇਹ ਦੇਖ ਸਾਹਸ ਖੂਨ ਉਛੱਲੇ, ਤੁੱਲ ਗਏ ਸਭ ਸੂਰਮੇ
ਪਰ ਸੋਚ ਸੋਚੀ ਬ੍ਰਿਥਾ ਦੇਣੇ, ਪ੍ਰਾਣ ਭੀ ਨਹਿ ਚਾਹੀਏ
ਉਹ ਚਾਲ ਚਾਹੀਏ ਖੇਡਣੀ, ਕੁਝ ਸੌਰ ਜਾਵੇ ਕੰਮ ਬੀ.
ਜਿਸ ਰੀਤ ਵੈਰੀ ਰੁਕੇ ਜ਼ੁਲਮੋਂ. ਕਰੋ ਵੈਸੀ ਡੌਲ ਹੀ.
ਇਕ ਦੇਸ਼ ਸੀਮਾ ਦੀ ਪਹਾੜੀ ਪਰ ਸਭੇ ਹੁਣ ਚੜ੍ਹ ਗਏ.
ਕਰ ਬੰਦ ਨਾਕਾ ਬੀੜ ਤੋਪਾਂ ਰਾਹ ਉਪਰ ਖੜ੍ਹ ਗਏ.
ਬੁਛਾੜ ਕਰ ਕਰ ਕਰ ਵੈਰੀਆਂ ਤੇ ਰੋਕ ਦਿੱਤਾ ਰਾਸਤਾ.
ਨਾਂ ਹੋਰ ਕੋਈ ਰਾਹ ਦਿੱਸੇ ਵੈਰੀਆਂ ਨੂੰ ਧਸਣ ਦਾ.
ਦਿਖਲਾ ਕੇ ਅਪਨਾ ਬਾਹੂ ਬਲ, ਵੈਰੀ ਤੇ ਲੋਹਾ ਪਾਇਆ.
ਇਹ ਦੇਖ ਧੀਰਜ ਹੌਸਲਾ, ਰਿਪੁ ਦਲ ਬੜਾ ਘਬਰਾਯਾ.
ਹੋ ਤੰਗ ਸਾਰੇ ਹਾਰ ਸਾਹਸ, ਬੈਠ ਸੋਚਾਂ ਸੋਚਦੇ
ਹੈ ਫਤਹ ਔਖੀ ! ਦੇਸ਼ ਘਾਤਕ!! ਨਾਂ ਕੋਈ ਜਦ ਤਕ ਮਿਲੇ !
ਕਰ ਯਤਨ ਓੜਕ ਪਾੜਿਆ ਇਕ ਦੇਸ਼ ਦ੍ਰੋਹੀ ਟੋਲ ਕੇ.
ਦੇ ਲੋਭ ਲਾਲਚ ਬਹੁਤ ਸਾਰਾ ਭੇਦ ਪੁੱਛਣ ਫੋਲ ਕੇ.
ਉਸ ਲੋਭ ਖਾਤਰ ਦੇਸ਼ ਅਪਨਾ ! ਵੈਰੀਆਂ ਹੱਥ ਚਾੜ੍ਹਿਆ !
ਇਕ ਖੱਡ ਗੁੱਝੀ ਦੱਸ ਕੇ ਇੱਕ ਹੋਰ ਰਸਤੇ ਵਾੜਿਆ.
ਹੁਣ ਆ ਪਿਆ ਵੈਰੀ ਅਚਾਨਕ ਤਿੰਨ ਸੌ ਬਲਵਾਨ ਤੇ.
ਓਹ ਦੇਸ਼ ਖਾਤਰ ਹੋਇ ਸਨਮੁਖ ਖੇਡ ਗਏ ਸਭ ਜਾਨ ਤੇ.
ਹਿੰਮਤ ਨ ਹਾਰੀ ਦੇਸ਼ ਪੁੱਤਰਾਂ ਮੂੰਹ ਜ਼ਰਾ ਨਹੀਂ ਮੋੜਿਆ.

੧੯੪. ਯੂਨਾਨ ਦੇਸ਼ ਦੇ ਲਿਊਨਾਡਿਸ ਪਾਤਸ਼ਾਹ ਦਾ ਘੋਰ ਯੁੱਧ.

ਪਰ ਵੈਰੀਆਂ ਨੇ ਜੋਰ ਕਰਕੇ ਮੋਰਚੇ ਨੂੰ ਤੋੜਿਆ
ਕੁਰਬਾਨ ਹੋ ਗਏ ਦੇਸ਼ ਉੱਤੋਂ ਜਾਨ ਘੋਲ ਘੁਮਾ ਗਏ.
ਇਸ ਦੇਸ਼ ਭਗਤੀ ਦਾ ਸੁਜੱਸ ਆਕਾਸ਼ ਝੰਡਾ ਲਾ ਗਏ.
ਵੈਰੀ ਨੇ ਵੜ ਕੇ ਦੇਸ਼ ਅੰਦਰ ਰਾਜ ਕਾਜ ਸੰਭਾਲਿਆ.
ਉਸ ਦੇਸ਼ ਘਾਤਕ ਦੇਸ਼ ਦਾ ਐਸ੍ਵਰਜ ਹੱਥੀਂ ਗਾਲਿਆ.
ਉਸ ਨੀਚ ਪਾਪੀ ਲਾਲਚੀ ਦੀ ਵਾਰ ਚੱਲੀ ਦੇਸ਼ ਤੇ.
ਬਹਿ ਘਰੀਂ ਨਾਰਾਂ ਵੈਣ ਪਾਵਣ ਉਦ੍ਹੇ ਕਰਤਬ ਏਸ ਤੇ.

(੩) ਲਾਉਣੀ

ਜਿਸ ਨੀਚ ਦੇਸ਼ ਦੇ ਵੈਰੀ ਨੇ ਇਹ ਕਰਤਬ ਬੁਰਾ ਕਮਾਯਾ ਹੈ,
ਜਿੱਸ ਗਊ ਨਿਮਾਣੀ ਮਾਤ੍ਰ ਭੂਮਿ ਨੂੰ ਵੈਰੀ ਹੱਥ ਬਨ੍ਾਯਾ ਹੈ,
ਜਿੱਸ ਅਪਨੇ ਦੇਸ਼ ਭਰਾਵਾਂ ਦਾ ਲਾਲਚ ਹਿਤ ਗਲਾ ਕਟਾਯਾ ਹੈ,
ਜਿੱਸ ਅਪਨੀ ਰਾਜ ਸੁਤੰਤ੍ਰਤਾ ਨੂੰ ਕਾਲ ਕਲੰਕ ਲਗਾਯਾ ਹੈ,
ਉਹ ਐਸਾ ਪਾਪੀ ਅਪਸਵਾਰਥੀ !
ਮਾਤ ਗਰਭ ਵਿੱਚ ਆਯਾ ਹੀ ਕਯੋਂ ?
ਜਿਸ ਬ੍ਰਿੱਛ ਹੇਠ ਸੀ ਛਾਉਂ ਮਾਣਦਾ, ਜਿਨ੍ਹ ਓਸੇ ਦੀ ਜੜ੍ਹ ਕੱਟੀ.
ਜਿੱਸ ਭੋਜਨ ਨੂੰ ਉਸ ਖਾਣਾ ਸੀ, ਓਸੇ ਦੇ ਵਿੱਚ ਜ਼ਹਿਰ ਸੱਟੀ
ਜੋ ਭਾਂਡਾ ਉਸ ਦਾ ਵਰਤਨ ਸੀ,ਪਾ ਛੇਕ ਓਸੇ ਦੀ ਜੱੜ੍ਹ ਪੱਟੀ
ਜਿੱਸ ਪ੍ਰਿਥਵੀ ਤੇ ਉਸ ਬਹਿਣਾ ਸੀ, ਓਸੇ ਦੀ ਉਨ ਕੀਮਤ ਵੱਟੀ
ਉੱਸ ਨੀਚ ਦੇਸ਼ ਦੇ ਦ੍ਰੋਹੀ ਨੂੰ,
ਪ੍ਰਭੂ ਨੇ ਇਹ ਸਮਾ ਦਿਖਾਯਾ ਹੀ ਕਯੋਂ ?
ਜਿੱਸ ਅਪਨੀ ਮਾਂ ਦੇ ਜਾਯਾਂ ਦਾ ਸੁਖ ਸੰਪਦ ਆਪ ਲੁਟਾ ਦਿੱਤਾ
ਜੱਸ ਅਪਨੇ ਸਾਕਾਂ ਅੰਗਾਂ ਦਾ ਅਪਨੇ ਹਿਤ ਚੈਨ ਗੁਆ ਦਿੱਤਾ
ਜਿੱਸ ਅਪਨੀ ਮਾਤ ਪਿਆਰੀ ਨੂੰ ਗੈਰਾਂ ਦੇ ਹੱਥ ਫੜਾ ਦਿੱਤਾ
ਜੱਸ ਅਪਨੇ ਤਿੰਨ ਸੌ ਵੀਰਾਂ ਨੂੰ ਦੁਸ਼ਮਨ ਤੋਂ ਜਾ ਕਟਵਾ [illegible]ਤਾ

ਉਹ ਮੂੰਹ ਕਾਲਾ ਕਰ ਜੀਉਂਦਾ ਮੁੜ ਕੇ,
ਦੇਸ਼ ਦੇ ਅੰਦਰ ਆਯਾ ਹੀ ਕਜੋਂ ?
ਜਿੱਸ ਹਿਰਦੇ ਦੇ ਵਿੱਚ ਦੇਸ਼ ਪਯਾਰ ਦਾ ਬੀਜ ਨ ਉਗਨਾ ਪਾਂਦਾ ਹੈ
ਜਿੱਸ ਮਨ ਨੂੰ ਅਪਨੇ ਵੀਰਾਂ ਦਾ ਸੁਖ ਆਨੰਦ ਨਹੀਂ ਸੁਖਾਂਦਾ ਹੈ
ਸ੍ਵਤੰਤਰਤਾ ਦਾ ਰਾਜ ਨ ਜਿੱਸ ਨੂੰ ਘੁੱਘ ਵਸੇਂਦਾ ਭਾਂਦਾ ਹੈ
ਜੋ ਅਪਨੇ ਘਰ ਦੇ ਭੇਦ ਕੱਢ ਕੇ ਵੈਰੀ ਪਾਸ ਪੁਚਾਂਦਾ ਹੈ
ਉੱਸ ਪਾਪੀ ਨੂੰ ਪਰਮੇਸ਼ਰ ਨੇ
ਸਾਡੇ ਮੱਥੇ ਫਿਰ ਲਾਯਾ ਹੀ ਕਜੋਂ ?
ਐਸੂਰਜ ਆਪਨਾ ਜਿੱਸ ਪਾਮਰ ਨੇ ਅਪਨੀ ਹੱਥੀਂ ਦੂਰ ਕੀਆ
ਜਿੱਸ ਪੇਟ ਸ੍ਵਾਰਥੀ ਦੇਸ਼ ਦਾ ਵੇੜਾ ਦੁੱਖਾਂ ਨਾਲ ਭਰਪੂਰ ਕੀਆ
ਜਿੱਸ ਅਪਨੇ ਬਲ ਨੂੰ ਲੋਭ ਵਾਸਤੇ ਅਪਨੇ ਹੱਥੀਂ ਚੂਰ ਕੀਆ
ਜਿੱਸ ਦੇਸ਼ ਘਾਤਕੀ ਚਾਲ ਖੇਡ ਜਗ ਵਿੱਚ ਇੱਸ ਨੂੰ ਮਸ਼ਹੂਰ ਕੀਆ
ਕਰਤਾਰ ! ਉੱਸ ਜਹਿਰ ਦੀ ਗੰਦਲ ਨੂੰ
ਇਸ ਦੇਸ਼ ਦੇ ਵਿੰਚ ਉਗਾਯਾ ਹੀ ਕਜੋਂ ?

(੪) ਸਵੈਯਾ

ਦੇਸ਼ ਉਜਾੜ ਲੈ ਸੋਨੇ ਦੇ ਭਾਰ,
ਓ ਪਾਪੀ ਜਦੋਂ ਘਰ ਆਪਨੇ ਆਯਾ.
ਤਾਂ ਮਾਤਾ ਨੇ ਦੇਖ ਦੁਖੀ ਅਤਿ ਹੋਇ ਕੇ,
ਪੁੱਤਰ ਨੂੰ ਗੁਸੇ ਦੇ ਨਾਲ ਅਲਾਯਾ.
"ਵੇ ਪਾਪ ਦੇ ਪਿੰਡ ! ਤੂੰ ਮਾਤ ਦੀ ਕੁੱਖ ਨੂੰ
ਦ੍ਰੋਹ ਕਮਾਇ ਕੇ ਦਾਗ ਲਗਾਯਾ.
ਹਟ ਪਿੱਛੇ ! ਮੇਰੇ ਮੱਥੇ ਨ ਲੱਗ—
ਤੈਨੂੰ ਜੀਉਂਦੇ ਨੂੰ ਪ੍ਰਭੂ ਕਜੋਂ ਦਿਖਲਾਯਾ" ?
ਏ ਆਖਦੀ ਆਖਦੀ ਕ੍ਰੋਧ ਦੇ ਨਾਲ

ਹੋ ਲਾਲ—ਫੜੀ ਇਕ ਤੇਜ਼ ਕਟਾਰੀ.
ਤੇ ਦੇਸ਼ ਦੇ ਘਾਤੀ ਦੇ ਜੰਮਣ ਵਾਲੀ
ਜਗਾ ਵਿੱਚ ਜ਼ੋਰ ਦੀ ਖਿੱਚ ਕੇ ਮਾਰੀ
"ਇਹ ਦੇਸ਼ ਕਲੰਕ ਦੀ ਜੰਮਣ ਭੂਮਿ
ਮੈਂ ਮਾਰ ਕਟਾਰ ਜਹਾਨੋਂ ਨਿਵਾਰੀ"
ਇਹ ਆਖਦੀ ਪੁੱਤਰ ਮੁਕਾਲੇ ਦੇ ਹੱਥੋਂ
ਓ ਬੁੱਢੀ ਮਾਈ ਪਰਲੋਕ ਸਿਧਾਰੀ
ਸੋਰਠਾ—ਇਕ ਦੇ ਸਾਹਸ ਨਾਲ ਵੈਰੀ ਦਾ ਦਲ ਰੁਕ ਗਿਆ
ਇਕ ਦੀ ਘਾਤਕ ਚਾਲ ਰਾਜ ਭਾਗ ਸਭ ਲੈ ਗਈ

## [੯੯) ਭਾਈ ਤੇ ਸਰਦਾਰ ਪਦ ਦਾ ਭੇਦ ਤੇ ਹਰੇਕ ਸਿੱਖ ਨੂੰ ਸਰਦਾਰ ਕਿਉਂ ਸੱਦਦੇ ਹਨ.

ਕਈ ਆਦਮੀ ਸਿੱਖਾਂ ਨੂੰ ਮਰਦਾਰ ਦਾ ਨਾਉਂ ਪੈਂਦਾ ਸੁਣ ਕੇ ਅਚਰਜ ਹੁੰਦੇ ਹਨ ਕਿ ਕੀ ਸਬੱਬ ਹੈ ਜੋ ਏਹਨਾਂ ਦੇ ਹਰੇਕ ਵਡੇ ਛੋਟੇ ਨੂੰ ਸਰਦਾਰ ਕਹਿੰਦੇ ਹਨ, ਇਸ ਦਾ ਗੂੜ੍ਹ ਭਾਵ ਇਕ ਵਿਦਵਾਨ ਸਜਨ ਨੇ ਇੱਸ ਤਰਾਂ ਕੱਢਿਆ ਹੈ.

ਇਤਿਹਾਸ ਪੜ੍ਹਨ ਵਾਲੇ ਸੱਜਨ ਜਾਨਦੇ ਹਨ ਜੋ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਸਾਜਿਆ ਤਾਂ ਸਬ ਤੋਂ ਪਹਿਲੇ ਸਿੱਖਾਂ ਤੋਂ 'ਸਿਰ' ਹੀ ਮੰਗਿਆ ਸੀ. ਸਿਦਕੀ ਸਿੱਖ 'ਸਿਰ' ਦੇਣ ਲਈ ਆਏ ਇਸੇ ਤਰਾਂ ਜਦੋਂ ੨ ਤੇ ਜਿਉਂ ੨ ਸਿਰ ਦੇਣ ਦੀ ਲੋੜ ਪਈ ਏਹ ਖੁਸ਼ੀ ਨਾਲ ਸਿਰ ਦੇਂਦੇ ਰਹੇ ਤੇ ਕਦੀ ਨਾਂਹ ਨ ਕੀਤੀ. ਸੋ ਜਿੱਸ ਚੀਜ਼ ਦੀ ਕਿਸੇ ਪਾਸੋਂ ਲੋੜ ਪੂਰੀ ਹੋਵੇ ਓਵੇਂ ਹੀ ਓਸ ਨੂੰ ਲੋਕੀ ਸੱਦਦੇ ਤੇ ਆਪਣੀ ਭਾਵਨਾ ਦਸਦੇ ਹਨ. ਇਸੇ ਲਈ ਏਨ੍ਹਾਂ ਸਿਦਕੀਆਂ ਪਾਸ 'ਸਿਰ' ਹੋਗੇ

ਸੋਨ ਜੋ ਗੁਰੂ ਦੇ ਹੁਕਮ ਵਿੱਚ ਪਾਪ ਹਟਾਨ ਲਈ ਸਦਾ ਕੁਰਬਾਨ ਹੋਣ ਲਈ ਤਿਆਰ ਸੇ, ਇਸੇ ਲਈ ਬਾਕੀ ਮੁਸੰਨਫ ਇਨ੍ਹਾਂ ਨੂੰ 'ਸਿਰਦਾਰ' ਲਿਖਦੇ ਜੋ ਬਦਲ ਕੇ ਹੁਨ ਸਰਦਾਰ ਹੋ ਗਿਆ. ਜੋ ਸਿਰ ਨਹੀਂ ਦੇ ਸਕਦੇ ਨ ਓਹ ਸਿਖ 'ਸਰਦਾਰ' ਹਨ ਨ 'ਸਿਰ ਵਾਲੇ' ਕਥਨ ਹੈ:-

ਸਿਰ ਰਾਖੇ ਸਿਰ ਜਾਤ ਹੈ ਸਿਰ ਕਾਟੇ ਸਿਰ ਸੋਹਿ
ਜੈਸੇ ਬਾਤੀ ਦੀਪ ਕੀ ਕਟ ਉਜਿਆਰੀ ਹੋਇ.

ਸਿਰ ( ਸਾਖ ) ਦੇ ਰਖਿਆਂ ਸਿਰ ਜਾਂਦਾ ਹੈ ਪਰ ਸਿਰ ਕੱਟਿਆ ਹੀ ਸੋਭਦਾ ਹੈ, ਜਿੱਦਾਂ ਦੀਵੇ ਦੀ ਵੱਟੀ ਕੱਟ ਦਿੱਤਿਆਂ ਹੀ ਉਜਿ-ਆਰੀ ਹੁੰਦੀ ਹੈ, ਜ਼ਬਾਨੀ ਰੌਲਾ ਪਾਣ ਵਾਲੇ ਇੱਸ 'ਸਿਰ' ਦੇ ਗੂੜ੍ਹੇ ਭੇਦ ਨੂੰ ਕੀ ਜਾਣਨ:-

ਇਸੇ ਤਰਾਂ ਭਾਈ ਪਦ ਹਰੇਕ ਸਿੱਖ ਆਪਸ ਵਿੱਚ ਸਹੋਦ੍ਰਤਾ ਦੇ ਅਸੂਲ ਨੂੰ ਪਰਗਟਾਉਣ ਲਈ ਦਸਦਾ ਹੈ, ਜੋ ਇਸ ਪਦ ਨੂੰ ਲੈ ਕੇ ਭਾਈਆਂ ਵਾਂਗੂ ਨਹੀਂ ਵਰਤਦੇ ਸੋ ਇੱਸ ਤ੍ਰਿੱਖੀ ਘਾਟੀ ਤੋਂ ਤਿਲਕ ਚੁੱਕੇ ਹਨ ਤੇ ਡਿੱਗਦੇ ੨ ਹੋਰਨਾਂ ਦਾ ਵੀ ਬਹੁਰੂਪੀਆਂ ਵਾਂਗੂ ਧੋਖੇ ਵਿੱਚ ਜਾਨ ਕਰਦੇ ਜਾਂਦੇ ਹਨ ॥

## ( ੧੦੦ ) ਦੋ ਮਿੱਤ੍ਰ.

ਇੱਕ ਬਾਦਸ਼ਾਹ ਬੜਾ ਜ਼ਾਲਮ ਸੀ ਇਕੇਰਾਂ ਇੱਸ ਨੇ ਇੱਕ ਬੜੇ ਸਿਆਣੇ ਭਲੇ ਆਦਮੀ ਨੂੰ ਫਾਂਸੀ ਦਾ ਹੁਕਮ ਦਿੱਤਾ ਤੇ ਸੂਲੀ ਦਾ ਵੇਲਾ ਠਹਿਰਾ ਦਿੱਤਾ, ਇੱਸ ਸਿਆਣੇ ਆਦਮੀ ਨੇ ਬੜੇ ਤਰਲੇ ਕੀਤੇ ਜੋ ਮੈਨੂੰ ਆਪਣੇ ਬਾਲ ਬੱਚੇ ਨੂੰ ਮਿਲ ਆਉਣ ਦੇਵੇ ਮੈਂ ਵੇਲੇ ਸਿਰ ਆ ਜਾਵਾਂ ਗਾ ਪਰ ਬਾਦਸ਼ਾਹ ਨੇ ਜ਼ਮਾਨਤ ਮੰਗੀ ਅਤੇ ਕਿਹਾ ਕਿ ਜੇ ਵੇਲੇ ਤੇ ਨ ਪਹੁੰਚਾ ਤਾਂ ਜ਼ਾਮਨ ਨੂੰ ਫਾਹੇ ਦੇ ਦੇਵਾਂ ਗਾ.

ਸਬੱਬ ਨਾਲ ਓਸ ਦੇ ਇਕ ਮਿੱਤਰ ਨੂੰ ਏਸ ਗਲ ਦਾ ਪਤਾ ਲਗ ਗਿਆ, ਸੋ ਓਸ ਨੇ ਝੱਟ ਬਾਦਸ਼ਾਹ ਨੂੰ ਜ਼ਮਾਨਤ ਜਾ ਦਿੱਤੀ ਤੇ ਆਪ ਓਸ ਮਿੱਤ੍ਰ ਦੀ ਥਾਂ ਬੰਦੀਖਾਨੇ ਵਿਚ ਕੜਿਆ ਗਿਆ ਤੇ ਮਿੱਤ੍ਰ ਨੂੰ ਘਰ ਜਾਣ ਦੀ ਆਗਿਆ ਲੈ ਦਿਤੀ. ਪਰ ਏਸ ਗੱਲ ਦਾ ਓਸ ਫਾਂਸੀ ਮਿਲਣ ਵਾਲੇ ਨੂੰ ਪਤਾ ਨਾ ਲਗਾ. ਰੱਬ ਦੀ ਕਰਣੀ ਓਸ ਰਾਤ ਮੀਂਹ ਤੇ ਗੜਾ ਬੜੇ ਜ਼ੋਰ ਦਾ ਪਿਆ, ਸਭ ਰਸਤੇ ਬੰਦ ਹੋ ਗਏ, ਇਸ ਲਈ ਕੈਦੀ ਫਾਹੇ ਦੇਣ ਵਾਲੇ ਦਿਨ ਤੋੜੀ ਨ ਪਹੁੰਚਿਆ.

ਬਾਦਸ਼ਾਹ ਨੇ ਬੰਦੀਖਾਨੇ ਵਿਚ ਜਾ ਕੇ ਕੈਦੀ ਦੇ ਮਿੱਤਰ ਨੂੰ ਟਕੋਰ ਕੀਤੀ ਕਿ ਘੜੀ ਨੇੜੇ ਆ ਪੁੱਜੀ ਹੈ, ਹੁਣ ਤੇਰੀ ਭੁੱਲ ਦਾ ਮੁੱਲ ਪਵੇ ਗਾ, ਜੋ ਤੂੰ ਜ਼ਾਮਨੀ ਦੇ ਕੇ ਅਜੇਹੇ ਆਦਮੀ ਨੂੰ ਛੁੜਾ ਦਿੱਤਾ. ਪਰ ਏਹ ਜ਼ਾਮਨ ਬੜਾ ਖੁਸ਼ ਸੀ ਤੇ ਬੋਲਿਆਃ—ਸ਼ੁਕਰ ਹੈ ਕਰਤਾਰ ਦਾ ਜੋ ਮੇਰੀ ਜਾਨ ਦੇ ਵੱਟੇ ਇਕ ਬਹੁਤ ਸਿਆਣੇ ਆਦਮੀ ਦੀ ਜਾਨ ਬਚੇ ਗੀ, ਪਰ ਏਹ ਵੀ ਕਿਹਾ ਕਿ ਤੁਫਾਨ ਹਨੇਰੀ ਨਾਲ ਵਾਹ ਨਹੀਂ, ਆਸ ਪੈਂਦੀ ਹੈ ਜੋ ਮੇਰਾ ਮਿੱਤਰ ਵੇਲੇ ਸਿਰ ਆ ਜਾਵੇਗਾ 'ਓਹ ਝੂਠਾ ਨਹੀਂ ਹੈ!'

ਜਦ ਠੀਕ ਵੇਲਾ ਆ ਪਹੁੰਚਾ, ਤਾਂ ਇਸ ਜ਼ਾਮਨ ਨੂੰ ਸੂਲੀ ਦੇ ਨੇੜੇ ਲੈ ਗਏ, ਬਾਦਸ਼ਾਹ ਵੀ ਵੇਖਣ ਲਈ ਆ ਗਿਆ, ਤਦ ਜ਼ਾਮਨ ਨੇ ਕਿਹਾ ਕਿ ਮੇਰਾ ਮਿੱਤ੍ਰ ਮੇਰੇ ਤੇ ਏਸ ਦੇਸ ਲਈ ਇਕ ਦਾਤ ਹੈ, ਸੋ ਸ਼ੁਕਰ ਹੈ ਜੋ ਮੇਰੀ ਜਾਨ ਇਕ ਭਲੇ ਪਾਸੇ ਲੱਗੇ ਗੀ ਤੇ ਬੇਨਤੀ ਕੀਤੀ ਕਿ ਮੇਰੇ ਮਿੱਤਰ ਨੂੰ ਮਾਫ ਕਰਣਾ, ਜੋ ਓਹ ਵੇਲੇ ਸਿਰ ਨਹੀਂ ਪਹੁੰਚਾ, ਪਰ ਉਸ ਦਾ ਕੋਈ ਦੋਸ਼ ਨਹੀਂ ਏਹ ਤੁਫਾਨ ਗੜੇ ਦਾ ਸਬੱਬ ਹੈ, ਆਓ ਅਹਿਲਕਾਰੋ! ਛੇਤੀ ਸੂਲੀ ਖਿੱਚੋ! ਛੇਤੀ ਕਰੋ ਆਪਣੀ ਨੌਕਰੀ ਬਜਾਓ, ਵੇਲਾ ਨ ਲੰਘ ਜਾਏ

ਏਨੇ ਵਿਚ ਦੂਰੋਂ ਸੱਦ ਪਈ "ਠਹਿਰ ਜਾਓ, ਠਹਿਰ ਜਾਓ ! ਸੂਲੀ ਨ ਖਿੰਚਣੀ" ਲੋਕਾਂ ਨੇ ਸਿਰ ਫੇਰ ਕੇ ਡਿੱਠਾ ਤਾਂ ਓਹ ਸਿਆਣਾ ਆਦਮੀ ਘੋੜੇ ਤੇ ਸਵਾਰ ਸੀ, ਏਦੇ ਮੂੰਹ ਤੇ ਕੋਹਰ ਦੇ ਬਲ ਜੰਮੇ ਪਏ ਸੀ, ਜਿਸ ਤੋਂ ਪਤਾ ਲਗਦਾ ਸੀ ਕਿ ਓਹ ਕੇਡੀ ਛੇਤੀ ਆਯਾ ਹੈ, ਸੋ ਏਹ ਝੱਟ ਘੋੜੇ ਤੋਂ ਛਾਲ ਮਾਰ ਕੇ ਸੂਲੀ ਤੇ ਜਾ ਪਹੁੰਚਾ ਤੇ ਬੋਲਿਆ:-ਤੁਸੀ ਸੁਖੀ ਰਹੋ ੨ ! ਮੈਂ ਖੁਸ਼ ਹਾਂ ੨ ! ਪਰ ਏਸ ਦੇ ਮਿੱਤ੍ਰ ਨੇ ਕਿਹਾ ਕਿ ਹੇ ਪਾਪਨ ਫੁਰਤੀਏ ! ਤੂੰ ਕਿਉਂ ਏਡੀ ਛੇਤੀ ਏਨੂੰ ਲੈ ਆਂਦਾ ! ਬਾਦਸ਼ਾਹ ਨੇ ਹਰਾਨ ਹੋ ਕੇ ਏਨ੍ਹਾਂ ਦੋਹਾਂ ਮਿੱਤਰਾਂ ਦੀਆਂ ਗੱਲਾਂ ਸੁਣੀਆਂ.

ਓਹ ਪਹਿਲਾ ਦਿਨ ਸੀ ਜੋ ਓਸ ਬਾਦਸ਼ਾਹ ਨੂੰ ਪਤਾ ਲੱਗਾ ਕਿ ਨੇਂਹੀ ਵੀ ਕੋਈ ਸ਼ੈ ਹੈ, ਆਪਣੀ ਜਾਨ ਤੋਂ ਵਧੀਕ ਕੋਈ ਆਪਣੇ ਮਿੱਤਰ ਲਈ ਹੋਰ ਕੀ ਦੇ ਸਕਦਾ ਹੈ, ਸੋ ਬਾਦਸ਼ਾਹ ਨੇ ਵੀ ਕੈਦੀ ਨੂੰ ਤਤਕਾਲ ਹੀ ਛੱਡ ਦਿੱਤਾ.

## (੧੦੧) ਆਪੇ ਕਰੋ.

ਇਕੇਰਾਂ ਇਕ ਤਸਵੀਰਾਂ ਬਨਾਉਣ ਵਾਲਾ ਕੁਰਸੀ ਤੇ ਲੇਟਿਆ ਹੋਯਾ ਸੋਚਦਾ ਸੀ ਕਿ ਵੇਖਾਂ ਮੇਰੀ ਕਿਸਮਤ ਕਿੱਦਾਂ ਮੇਰਾ ਕੰਮ ਕਰਦੀ ਹੈ ?

ਏਨੇ ਵਿੱਚ ਇਕ ਸਿਆਣਾ ਆਦਮੀ ਓਥੇ ਆ ਗਿਆ ਤਾਂ ਏਸ ਨੂੰ ਐਦਾਂ ਟੁੱਟੇ ਮਨ ਦੇਖ ਕੇ ਬੋਲਿਆ ਕਿ ਮਿੱਤਰ ਜੀ ! ਅੱਜ ਲੇਟੇ ਪਏ ਹੋ, ਕੰਮ ਨਹੀਂ ਕਰਦੇ ?

ਤਸਵੀਰਾਂ ਵਾਲਾ-ਕੀ ਕੰਮ ਕਰਾਂ ? ਲੋਕੀ ਕਦਰ ਨਹੀਂ ਕਰਦੇ ਤੇ ਕਿਸਮਤ ਪਿੱਠ ਦਈ ਜਾਂਦੀ ਹੈ

ਮਿੱਤਰ-ਚਲੋ ਫੇਰ ਸੈਲ ਕਰ) ਆਈਏ, ਜੀ ਠੈਹਰ ਜਾਵੇ

ਗਾ. ਇਹ ਕਹਿ ਕੇ ਓਹ ਤੁਰ ਪਏ. ਰਸਤੇ ਵਿੱਚ ਲੁਹਾਰ ਦੀ ਹੱਟੀ ਤੇ ਜਾ ਕੇ ਓਹ ਸਿਆਣਾ ਓਸ ਨੂੰ ਲੈ ਕੇ ਖੜੋ ਗਿਆ ਤੇ ਬੋਲਿਆ ਕਿ ਇਹ ਦੇਖੋ ਧੌਂਕਣੀ, ਭੱਠੀ ਤੇ ਲੋਹਾ ਸਾਮਣੇ ਹੈ.

ਏਹੋ ਲੁਹਾਰ ਕਿੱਲਾਂ ਤੋਂ ਲੈ ਕੇ ਲੋਹੇ ਦੇ ਚੰਗੇ ੨ ਬਰੀਕ ਪੁਰਜ਼ੇ ਬਨਾਉਂਦਾ ਹੈ, ਜਿਸ ਸੱਚੇ ਵਿਚ ਸੁੱਟਦਾ ਹੈ ਸੋਈ ਪੁਰਜ਼ਾ ਬਨਦਾ ਹੈ, ਸੋ ਏਹ ਲੋਹਾ, ਭੱਠੀ ਤੇ ਧੌਂਕਣੀ ਹੈ, ਜੇਹਾ ਜੀ ਕਰੇ ਬਣਾ ਲੌ. ਤੁਸਾਂ ਹੀ ਆਪਣਾ ਲੋਕ ਤੇ ਪਰਲੋਕ ਸਵਾਰਨਾ ਹੈ, ਰੱਬ ਤਾਂ ਬਲ ਬੁਧ ਮਸਾਲਾ ਦੇਂਦਾ ਹੈ ਅਗੇ ਉਸ ਨੂੰ ਵਰਤ ਕੇ ਲਾਭ ਤਾਂ ਤੁਸਾਂ ਆਪ ਹੀ ਲੈਣਾ ਹੈ.

## (੧੦੨) ਕਰਕੇ ਦੱਸੋ ਪਰ ਮੂੰਹੋਂ ਨ ਬੋਲੋ.

ਜਦ ਰਾਂਵਣ ਸ੍ਰੀ ਰਾਮ ਚੰਦ੍ਰ ਜੀ ਦੇ ਸਨਮੁਖ ਯੁੱਧ ਵਿੱਚ ਆਯਾ ਤਾਂ ਬਹੁਤ ਹੰਕਾਰ ਦੇ ਬਚਨ ਬੋਲਣ ਲੱਗਾ ਸੋ ਓਸ ਨੂੰ ਸਿੱਖਯਾ ਦੇਣ ਲਈ ਨੀਤੀ ਨਿਪੁਣ ਸ੍ਰੀ ਰਾਮ ਚੰਦ੍ਰ ਜੀ ਨੇ ਏਹ ਵਾਕ ਉਚਾਰੇ:—

ਜਿਨ ਕਲਪਨਾ ਕਰ ਸੁਜਸ ਨਾਸੇ,
ਨੀਤੀ ਸੁਨ ਸਠ ਕਰ ਛਿਮਾ.
ਸੰਸਾਰ ਮੈਂ ਤ੍ਰੈ ਬਿਧ ਪੁਰਸ਼,
ਰਸਾਲ, ਪਟਲ, ਪਨਸ ਸਮਾਂ.
ਇਕ ਫੂਲ ਫਲ, ਇਕ ਫੂਲ ਪ੍ਰਧ,
ਇਕ ਫਲਹਿ ਕੇਵਲ ਲਾਗਹੀ.
ਇਕ ਕਹਹਿ ਕਹਹਿ, ਇਕ ਕਰਹਿ ਕੱਹਹਿ,
ਇਕ ਕਰਹਿ, ਕਹੈਂ ਨਹਿ ਵਾਕ ਦੀ.

ਬਹੁਤੀ ਜੀਭ ਦੀ ਦੌੜ ਭੱਜ ਨ ਕਰੋ। ਇੱਸ ਨਾਲ ਸੁਜੱਸ

ਜਾਂਦਾ ਹੈ, ਹੇ ਮੂਰਖ! ਨੀਤਿ ਦੇ ਬਚਨ ਸ਼ਾਂਤ ਹੋਕੇ ਸੁਣੋਂ ਸੰਸਾਰ ਵਿੱਚ ਤਿੰਨ ਤਰਾਂ ਦੇ ਮਨੁੱਖ ਅੰਬ, ਕਟਹਿਰ ਤੇ ਕੇਸੂ ਵਾਂਗੂ ਹਨ ॥

ਇਕ ਕਹਿੰਦੇ ਤੇ ਕਰ ਦੇਂਦੇ ਹਨ ਜਿੱਸ ਤਰਾਂ ਅੰਬ ਫੁੱਲ ਵੀ ਤੇ ਫਲ ਵੀ ਦਿੰਦਾ ਹੈ, ਦੂਜੇ ਕਹਿੰਦੇ ਨਹੀਂ ਪਰ ਕਰ ਦੇਂਦੇ ਹਨ ਜਿਸ ਤਰਾਂ ਕਟਾਹਰ (ਹਿੰਦੁਸਤਾਨ ਵਿੱਚ ਇਕ ਫਲ ਹੁੰਦਾ ਹੈ) ਨੂੰ ਫੁੱਲ ਨਹੀਂ ਲੱਗਦੇ ਤੇ ਫਲ ਹੀ ਲੱਗਦਾ ਹੈ,ਤੀਜੇ ਕਹਿੰਦੇ ਹੀ ਰਹਿੰਦੇ ਹਨ ਪਰ ਕਰਦੇ ਨਹੀਂ, ਜਿਵੇਂ ਕੇਸੂ ਨੂੰ ਫੁੱਲ ਹੀ ਲਗਦੇ ਹਨ ਫਲ ਨਹੀਂ ਹੁੰਦਾ ॥

## (੧੦੩) ਪ੍ਰੀਤੀ ਨਿਯਮ ਤੇ ਸੱਚਾ ਸਨੇਹ.

ਤੁਸੀਂ ਵੇਖਦੇ ਹੋ ਜੋ ਕੁਦਰਤ ਨੇ ਕੇਹੇ ੨ ਚੰਗੇ ਰੰਗ ਬਣਾਏ ਹਨ, ਓਹ ਕਰਤਾਰ ਕਿ ਜਿਸ ਦੀ ਅਮਿਤ ਕ੍ਰਿਪਾ ਨਾਲ ਸਾਨੂੰ ਏਹ ਸੁਖ ਮਿਲੇ ਹਨ ਕੇਹਾਕੁ ਹੈ, ਦੇਖੋ ਬਾਲ ਦੇ ਜੰਮਨ ਨਾਲ ਹੀ ਮਾਂ ਦੀ ਛਾਤੀ ਵਿੱਚ ਦੁੱਧ ਆ ਜਾਂਦਾ ਹੈ ਤੇ ਓਹ ਕੁਦਰਤੀ ਹਬ ਪ੍ਰੇਮ ਨਾਲ ਬਾਲ ਨੂੰ ਦੁੱਧ ਦੇਂਦਾ ਹੈ. ਇਸੇ ਤਰਾਂ ਜਿੱਦਲ ਤੇ ਅੜੀਅਲ ਬਾਲ, ਮਾਂ ਦੀ ਇਸ ਕ੍ਰਿਪਾ ਤੋਂ ਘੱਟ ਲਾਭ ਲੈਂਦੇ ਹਨ, ਭਾਵੇਂ ਮਾਂ ਕਦੇ ਵੀ ਸੰਤਾਨ ਦੇ ਔਗੁਣ ਨਹੀਂ ਦੇਖਦੀ ਓਸ ਦਾ ਸਾਫ ਚਿੱਤ ਸਦਾ ਦਿਆਲੂ ਹੈ, ਪਰ ਅਜੇਹੀ ਜਿੱਦਲ ਸੰਤਾਨ ਆਪਣੇ ਕਾਰਿਆਂ ਦੇ ਸਬਬ ਜਰੂਰ ਓਸ ਦਾਤ ਤੋਂ ਵਿਰਵੀ ਰਹਿੰਦੀ ਹੈ, ਕਦੀ ਮਾਂ ਪੁੱਤਰ ਦੀ ਲੜਾਈ ਦੇਖੀ ਹੋਵੇਗੀ, ਬਾਲ ਊਂ ਊਂ ਕਰਕੇ ਮਾਂ ਨੂੰ ਵੀ ਧੱਪੇ ਮਾਰਦਾ ਹੈ, ਮਾਂ ਨੂੰ ਖਿਝ ਆਉਂਦੀ ਹੈ ਤੇ ਮਾਰਨ ਦਾ ਮੌਕਾ ਮਿਲਦਾ ਹੈ,ਪਾਸੋਂ ਜੇ ਕੋਈ ਹੋਰ ਆਦਮੀ ਬਾਲ ਨੂੰ ਮਠਿਆਈ ਯਾ ਹੋਰ ਲਾਲਚ ਦੇ ਕੇ ਸੱਦੇ ਤਾਂ ਵੀ ਬਾਲ ਮਾਰ ਖਾਂਦਾ ੨ ਮਾਂ ਦੇ ਕੁੱਛੜ ਹੀ ਵੜੀ

ਜਾਂਦਾ ਹੈ, ਮਾਂ ਦੇ ਭਾਂਡੇ, ਕੱਪੜੇ ਗੁੱਸੇ ਵਿੱਚ ਭੰਨ ਤੋੜ, ਪਾੜ ਦੇਂਦਾ ਹੈ, ਪਰ ਓਹ ਜਾਨਦਾ ਹੈ ਜੋ ਮੇਰੀਆਂ ਸਾਰੀਆਂ ਲੋੜਾਂ ਮਾਂ ਨੇ ਹੀ ਪੂਰੀ ਕਰਨੀਆਂ ਹਨ, ਮਾਂ ਵੀ ਜਾਨਦੀ ਹੈ ਜੋ ਏਹ ਗੋਸ਼ਤ ਤੇ ਪੋਸਤ ਸਬ ਮੇਰੇ ਹੀ ਲਹੂ ਦਾ ਲੋਥੜਾ ਹੈ. ਦੇਖੋ ਕੇਹਾ ਕੁਦਰਤੀ ਤੇ ਸੱਚਾ ਪ੍ਰੇਮ ਹੈ! ਜਿੱਥੇ ਪ੍ਰੇਮ ਹੈ, ਓਥੇ ਹੀ ਖਿਮਾ ਦਾ ਵਾਸਾ ਹੈ. ਬਾਲ ਦਾ ਮਾਂ ਨਾਲ ਕੇਹਾ ਅਤੁੱਟਿ ਪ੍ਰੇਮ ਹੈ! ਦੇਖੋ ਬਾਲ ਮਾਂਦਾ ਹੋਵੇ ਤੇ ਮਾਂ ਦੇ ਕੁੱਛੜ ਵਿੱਚ ਹੀ ਡਾਕਟਰ ਚੀਰਾ ਦੇਵੇ, ਏਹ ਵਿਚਾਰਾ ਲਹੂ ਲੁਹਾਨ ਪੀੜ ਨਾਲ ਚਿਚਲਾਉਂਦਾ ਹੈ ਤੇ ਇਹੀ ਜਾਣਦਾ ਹੈ ਜੋ ਡਾਕਟਰ ਦੀ ਨਿਸ਼ਤਰ ਮਾਂ ਦੇ ਕਹਿਣ ਵਿੱਚ ਹੈ, ਰੋਂਦਾ ਹੈ, ਚੀਕਦਾ ਹੈ, ਪਰ ਫੇਰ ਭੀ ਮਾਂ ਦੀ ਗੋਦੀ ਨਹੀਂ ਛੱਡਦਾ, ਸਗੋਂ ਨਾਲ ੨ ਲੱਗ ਕੇ ਸੁੰਗੜਦਾ ਜਾਂਦਾ ਹੈ. ਏਹ ਪ੍ਰੇਮ! ਏਹ ਵਿਸ਼ਵਾਸ ਹੈ ਜਿਸ ਨਾਲ ਸਾਨੂੰ ਜੇ ਦੁੱਖ ਪੀੜ ਹੋਵੇ ਤਾਂ ਵੀ ਕਰਤਾਰ ਦਾ ਸ਼ੁਕਰ ਕਰੀਏ, ਇਸ ਪ੍ਰੇਮ ਤੇ ਵਿਸ਼ਵਾਸ ਨੂੰ ਚੰਗੀ ਤਰਾਂ ਪੀਡਾ ਫੜ ਕੇ ਕਰਤਾਰ ਦਾ ਲੜ ਪ੍ਰਾਰਥਨਾ ਕਰਦੇ ੨ ਫੜ ਲਵੋ. ਜਿਸ ਨਾਲ ਲੋਕ ਤੇ ਪਰਲੋਕ ਦੋਵੇਂ ਸੁਹੇਲੇ ਹੋ ਜਾਣ!

## (੧੦੪) ਇਖਲਾਕੀ ਮੌਤ.

ਜੋ ਆਦਮੀ ਆਪਣੇ ਲਾਲਚ ਜਾਂ ਸੁਵਾਰਥ ਵੱਸ ਹੋਕੇ ਪਾਪ ਕਰਦੇ ਹਨ, ਸੋ ਭਾਵੇਂ ਸੰਸਾਰ ਨੂੰ ਦੁੱਖ ਨ ਦੇ ਸਕਨ ਪਰ ਓਹ ਆਪਨੇ ਆਤਮਾ ਦਾ ਖ਼ੂਨ ਤਾਂ ਕਰੀ ਜਾਂਦੇ ਹਨ. ਓਨ੍ਹਾਂ ਦੇ ਬਚਾਓ ਦਾ ਕੋਈ ਰਸਤਾ ਨਹੀਂ ਦਿੱਸਦਾ, ਆਤਮ ਹੱਤਜ਼ਾ ਲਈ ਸਰਕਾਰ ਦਾ ਕਨੂੰਨ ਦੰਡ ਦੇਂਦਾ ਹੈ, ਪਰ ਏਨ੍ਹਾਂ ਇਖਲਾਕੀ ਮੌਤ ਮਰਨ ਵਾਲਿਆਂ ਲਈ ਕੋਈ ਕਨੂੰਨ ਨਹੀਂ, ਬਜ਼ਾਰੀ ਕਸਬਨਾਂ ਨੂੰ ਲੋਕੀ ਇਖ਼ਲਾਕ ਵਿਗਾੜਨ ਵਾਲੀਆਂ

ਕਢਿੰਦੇ ਹਨ, ਪਰ ਅਜੇਹੇ ਆਦਮੀ ਏਨਾਂ ਤੋਂ ਵੀ ਵਧੀਕ ਵਿਹੁਲੇ ਹੁੰਦੇ ਹਨ. ਮੌਤ ਨਾਲ ਤਾਂ ਆਦਮੀ ਇਕੋ ਵਾਰੀ ਮਰਦਾ ਤੇ ਕਰਮਾਂ ਮੂਜਿਬ ਸੁਖ ਦੁਖ ਪਾਉਂਦਾ ਹੈ, ਪਰ ਇਖਲਾਕੀ ਬੀਮਾਰ ਦਿਨ ਵਿੱਚ ਕਈ ਵਾਰੀ ਮਰਦੇ ਹਨ,ਅਜੇਹੇ ਤੁਰਦੇ ਫਿਰਦੇ ਮੁਰਦੇ ਆਦਮੀ ਦਾ ਸੰਗ ਮਹਾਨ ਨੀਚ ਕਰਮ ਹੈ.

## (੧੦੫) ਅਠੋਤਰੀ ਫੂਲ ਮਾਲਾ.

ਗ਼ਜ਼ਲ ਮੁਸੱਦਸ

ਤਰਜ਼—ਜਿਨੋਂਕੋ ਇਸ਼ਕ ਸਾਦਕ ਹੈ ਵੋ ਕਬ ਫਰਯਾਦ ਕਰਤੇ ਹੈਂ
ਯਾਂ—ਸਿਕੰਦਰ ਜਬ ਗਇਆ ਦੁਨੀਆਂ ਸੇ ਦੋਨੋ ਹਾਥ ਖਾਲੀ ਥੇ



ਪ੍ਰਭੂ ਦੀ ਸੋਹਣੀ ਰਚਨਾਂ ਜੇ ਵੇਖਣ ਚਾਉ ਚੜ੍ਹਦਾ ਹੈ,
ਨਿਰੰਗੀ ਵੇਖ ਰੰਗਾਂ ਦੀ ਜ਼ਰਾ ਮਨ ਸੋਚ ਕਰਦਾ ਹੈ,
ਅਲਾਹੀ ਕੁਦਰਤਾਂ ਵਿੱਚੋਂ ਅਲਾਹੀ ਰੰਗ ਝਰਦਾ ਹੈ,
ਸਰਿਸ਼ਟੀ ਤੇ ਸਰਿਸ਼ਟਾ ਵਿੱਚ ਬੜਾ ਬਾਰੀਕ ਪਰਦਾ ਹੈ.
ਮਨਾ ਉਠ ਨੂਰ ਦੇ ਤੜਕੇ ਬਗੀਚੇ ਦੇ ਨਜ਼ਾਰੇ ਲੈ,
ਇਲਾਹੀ ਬਾਗ ਖਿੜਿਆ ਹੈ ਜਰਾ ਇਕ ਦੋ ਹੁਲਾਰੇ ਲੈ.
ਚਮਨ ਕੁਦਰਤ ਦਾ ਖਿੜਿਆ ਵੇਖ ਮਨ ਮੇਰਾ ਹੋਵੇ ਹਰਿਆ,
ਵਿਛੋਨਾ ਘਾਸ ਮਖਮਲ ਦਾ ਤਰਾਵਟ ਨਾਲ ਸਭ ਠਰਿਆ.
ਕਿਤੇ ਕਿਆਰੀ ਕਿਤੇ ਵਾੜੀ, ਕਿਤੇ ਗਮਲਾ ਪਿਆ ਧਰਿਆ,
ਕਿਤੇ ਚੰਬਾ ਕਿਤੇ ਮਰੂਆ, ਕਿਤੇ ਗੁਲੂ ਆਬ ਹੈ ਭਰਿਆ.
ਉਗਾ ਕੇ ਨੀਰ ਪਾ ਪਾ ਕੇ ਬਚਾ ਧੁੱਪਾਂ ਤੋਂ ਮਾਲੀ ਨੇ,
"ਖਿੜਾਏ ਖੂਨ ਦੇ ਦੇ ਕੇ ਉਠਾਏ ਗੋਦ ਡਾਲੀ ਨੇ."
ਓ ਗੋਦੀ ਮਾਉਂ ਦੀ ਬੈਠੇ ਕਲੋਲਾਂ ਨਾਲ ਮਨ ਮੋਹਨ,

ਹੁਲਾਰੇ ਪੌਣ ਦੇ ਖਾ ਖਾ ਪੰਘੂੜੇ ਬਾਲ ਵਤ ਸੋਹਣ.
ਖਿੜੇ ਮੁਖੜੇ ਉਨ੍ਹਾਂ ਦੇ ਵੇਖ ਸਦਕੇ ਡਾਲੀਆਂ ਹੋਵਨ,
ਡਿਰਾਵਨ ਜਿਗਰ ਦੇ ਟੁਕੜੇ ਦਿਲਾਂ ਦੇ ਦਾਗ ਸਭ ਧੋਵਨ.
ਹੁਲਾਰੇ ਲੈਣ ਝੁਕ ਝੁਕ ਕੇ ਝੁਲਾਵਨ ਪੀਂਘ ਤੇ ਬਾਲੇ,
ਤੇ ਭਿੰਨੀ ਪੌਣ ਫੜ ਪੱਖਾ ਓਹ ਠੰਡਕ ਪਾ ਰਹੀ ਨਾਲੇ.
ਓ ਸੋਹਣੇ ਸੋਹਣੇ ਬਾਲੇ, ਜਿਗਰ ਦਾ ਖ਼ੂਨ ਦੇ ਪਾਲੇ,
ਗੁਲਾਬੀ ਰੰਗ ਦੇ ਰੰਗੇ, ਦਿੱਲਾਂ ਨੂੰ ਖਿੱਚਣੇ ਵਾਲੇ,
ਕਰਨ ਕੁਰਬਾਨ ਰਾਹੀਆਂ ਨੂੰ, ਹਰਨ ਮਨ ਅੱਖੀਆਂ ਨਾਲੇ,
ਓਹ ਮੁੜ ਮੁੜ ਵੇਖਦੇ ਫਿਰ ਫਿਰ, ਅਲਾਹੀ ਸਚਿੱਓਂ ਵਾਲੇ,
ਭੁੱਲਾ ਕੇ ਕੰਮ ਕਾਰਾਂ ਨੂੰ, ਸਵੇਰੇ ਦਰਸ ਆ ਕਰਦੇ.
ਓ ਮੁੱਠੇ ਰੂਪ ਸੁੰਦਰ ਦੇ, ਬਣੇ ਇੱਸ ਚਮਨ ਆ ਬਰਦੇ.
ਚਮਨ ਦੀ ਵੇਖ ਖ਼ੁਸ਼ਹਾਲੀ, ਪਿਆ ਆ ਯਾਦ ਬਨ ਮਾਲੀ,
ਜਿਨ੍ਹੇ ਇਕ ਬਾਗ ਸੁੰਦਰ ਲਾ ਰਚਾਈ ਖੇਡ ਜਗ ਵਾਲੀ,
ਚੰਬੇਲੀ, ਮੋਤੀਆ, ਗੇਂਦਾ, ਕਰੋੜਾਂ ਲਗ ਰਹੇ ਡਾਲੀ,
ਅਕਾਲੀ ਬਾਗ਼ ਦੀ ਰਚਨਾਂ ਅਕਾਲੀ ਸੱਚਿਓਂ ਢਾਲੀ,
ਓ ਪਾਲੀ ਬਾਗ਼ ਦਾ ਵਾਲੀ ਸੰਭਾਲੀ ਕਾਰ ਮਾਲੀ ਦੀ.
ਲਏ ਸੁਧ ਸਭਸਦੀ ਹਰਦਮ ਫਲਾਂ, ਫੁਲ, ਡਾਲ, ਡਾਲੀ ਦੀ.
ਬਗੀਚਾ ਸੋਹਿਣਾ ਰਚ ਕੇ ਏ ਬੂਟੇ ਖ਼ੂਬ ਲਾਏ ਉਨ,
ਮਨੁੱਖਾ ਜੂਨ ਦੇ ਉੱਤਮ ਗ਼ੁਲਾਬਾਂ ਵਤ ਖਿੜਾਏ ਉਨ.
ਸੁਗੰਧੀ ਨਾਲ ਸੁੰਦਰਤਾ ਸਰਬੁੱਤਮ ਬਣਾਏ ਉਨ,
ਚਮਨ ਦੀ ਮੌਜ ਵੇਖਨ ਨੂੰ ਏ ਮਾਲੀ ਵੱਤ ਉਗਾਏ ਉਨ.
ਦੁਹਾਂ ਚਮਨਾਂ ਦੀ ਰਚਨਾਂ ਦਾ ਨਿਯਮ ਹੈ ਇੱਕ ਸਮਾਂ ਜਚਦਾ,
ਉਨ੍ਹਾਂ ਨੂੰ ਓ ਪ੍ਰਭੂ ਰਚਦਾ, ਇਨਾਂ ਨੂੰ ਬਾਗੀਂਕਾਂ ਰਚਦਾ
ਮਾਲੀ ਦੇ ਬਾਗ ਅੰਦਰ ਮਿਤੇ ਮਨ ! ਇਕ ਹੈਂ ਫੁੱਲ ਤੂੰ,

ਤੂੰ ਗੁਣਕਾਰੀ ਬੜਾ ਉਤਮ, ਮਰੇਂ ਕਿਉਂ ਖਾਕ ਰੁਲ ਰੁਲ ਤੂੰ.
ਫਰਜ਼ ਕਰ ਯਾਦ ਆਪਨਾ ਤੂੰ ਨ ਆਪਨੇ ਆਪ ਨੂੰ ਭੁੱਲ ਤੂੰ,
ਜੇ ਸੂਰਤ ਰੱਬ ਨੇ ਬਖਸ਼ੀ ਤਾਂ ਸੀਰਤ ਦਾ ਭੀ ਪਾ ਮੁੱਲ ਤੂੰ.
ਖਿੜਾ ਮੱਥਾ, ਖਿੜਾ ਹੋਰਾਂ, ਸੁਗੰਧੀ ਦੇਹ ਖਿੰਡਾ ਸਾਰੇ,
ਤੇ ਮੋਮਾਂ ਸ਼ਹਿਦ ਦਾ ਹੋ ਜਾ ਏ ਤੇਰਾ ਫਰਜ਼ ਹੈ ਪਿਆਰੇ.
ਏ ਤੇਰੀ ਉੱਚ ਸੁੰਦਰਤਾ ਮਨਾਂ ਨੂੰ ਮੋਹਿਣੇ ਵਾਲੀ,
ਤਿਰੇ ਸੋਚੇ ਬਿਨਾਂ ਗਾਫਲ ! ਤੁਰੀ ਜਾਂਦੀ ਫਲੋਂ ਖਾਲੀ.
ਹੁਵਨ ਇਹ ਖੂਬੀਆਂ ਤੈਂ ਵਿੱਚ ! ਸੁਗੰਧੀ ਰੂਪ ਤੇ ਲਾਲੀ,
ਤੇ ਤੂੰ ਨਾਂ ਸੋਚ ਸੋਚੇਂ ਕੁਝ ! ਨ ਆਪਨੀ ਕਾਰ ਸੰਭਾਲੀ !
ਨ ਰੈਹਣੀ ਹੈ ਸਦਾ ਕਾਇਮ ਏ ਜੋਬਨ ਰੂਪ ਤੇ ਕਾਯਾਂ
ਓ ਦੁਖੀਂ ਵੇੜ੍ਹਿਆ ਫੁੱਲਾ ! ਵਿਚਾਰੀਂ ਆਪਣੀ ਪਾਯਾ.
ਬਣਨ ਨੂੰ ਬਣ ਪਿਓਂ ਬੇਸ਼ਕ ਬਗੀਚਾ ਭੀ ਸਜਾ ਦਿੱਤਾ,
ਤਿਰੀ ਪਰ ਜਿੰਦ ਕੋਮਲ ਤੇ, ਦੁੱਖਾਂ ਪਰਬਤ ਬਣਾ ਦਿੱਤਾ.
ਹਜ਼ਾਰਾਂ ਖਾਰ ਚੁੱਭਣ ਨੂੰ ਤਿਰੇ ਸਿਰ ਤੇ ਉਗਾ ਦਿੱਤਾ,
ਹਨੇਰੀ ਧੁੱਪ ਦਾ ਸਦਮਾਂ, ਮਰਨ ਦਾ ਗ਼ਮ ਲਾ ਦਿੱਤਾ.
ਪਕੜ ਖੰਜਰ ਖੜਾ ਗੁਲਚੀਂ, ਤਿਰਾ ਹੀ ਸਿਰ ਉਤਾਰਨ ਨੂੰ,
ਏ ਸੂਲਾਂ ਸੇਜ ਸੂਲੀ ਵਤ, ਤੇ ਤੂੰ ਨਾਜ਼ਕ ਸਹਾਰਨ ਨੂੰ.
ਇਨਾਂ ਦੁੱਖਾਂ ਦੇ ਹੁੰਦੇ ਭੀ ਤੂੰ, ਸਰਬੋਤਮ ਸੁਖਦਾਈ,
ਤਿਰੇ ਬਿਨ ਬਾਗ ਕੋਝਾ ਹੈ, ਤੂੰ ਹੈ ਸੋਭਾ ਦੀ ਜੱੜ੍ਹ ਲਈ.
ਤਿਰੇ ਹੀ ਖਿੜਨ ਹਸਨ ਤੇ ਬਣੇ ਡਾਲੀ ਦੀ ਵਡਿਆਈ,
ਤੂੰ ਦੇਵੇਂ ਜੇ ਸੁਗੰਧੀ ਨੂੰ ਤਦੇ ਵਰਤੇ ਸਿਤਲਤਾਈ.
ਬਿਸ਼ਕ ਤੂੰ ਹੈਂ ਅਦੁਤਿ ਵਸਤੂ ਤੂੰ ਮਾਲੀ ਦਾ ਪਿਆਰਾ ਹੈਂ,
ਤੂੰ ਸੁੰਦਰ ਹੈਂ, ਅਮੁੱਲਾ ਹੈਂ, ਬਗੀਚੇ ਦਾ ਸਹਾਰਾ ਹੈ.
ਤੂੰ ਮਾਰ ਇਕ ਝਾਤ ਇੱਸ ਪਾਸੇ, ਉਦਾਸੀ ਫੁੱਲ ਜਦ ਫੜਦਾ,

ਓ ਕੋਮਲ ਅੰਗ ਟੁਟ ਟੁਟ ਕੇ ਹੋ ਇਕ ਇਕ ਪੱਤਰਾ ਝੜਦਾ,
ਓ ਡਿੱਗਾ ਬੋਟ ਆਲਣਿਓਂ ਨਾਂ ਮਾਂ ਦੀ ਗੋਦ ਫਿਰ ਚੜ੍ਹਦਾ.
ਸਦਾ ਦਾ ਦਾਗ਼ ਦੇ ਜਾਂਦਾ ਤੇ ਸੋਭਾ ਬਾਗ ਦੀ ਖੜਦਾ,
ਕਰਨ ਅਫਸੋਸ ਮਲ ਤਲੀਆਂ ਪਰੇਮੀ ਫੁੱਲ ਦੇ ਆ ਕੇ,
'ਕਿਹਾ ਸੋਹਣਾ ਸੁਗੰਧਤ ਸੀ! ਪਿਆ ਝੜ ਹਾਇ! ਕੁਮਲਾ ਕੇ.
ਹੇ ਬਨਮਾਲੀ ਦੇ ਸੁੰਦਰ ਫੁੱਲ! ਸੋਚੀਂ, ਸੋਚ ਹੋਵੇ ਤਾਂ,
ਤਿਰੇ ਵਿਛੜਨ ਲਗੇ ਬਾਗੋਂ ਕੋਈ ਆ ਕੇ ਖੜੋਵੇ ਤਾਂ,
ਖੜੋ ਕੇ ਹਾਰ ਹੰਝੂ ਦੇ ਤਿਰੇ ਸਿਰ ਤੇ ਪਰੋਵੇ ਤਾਂ!
ਤਿਰੀ ਮਹਿਕਾਰ ਤੇ ਰੰਗਤ ਓਹ ਕਰ ਕਰ ਯਾਦ ਰੋਵੇ ਤਾਂ!
ਕਿਸੇ ਦੇ ਦਿਲ ਤੇ ਚੋਟ ਆਵੇ, ਤਿਰਾ ਉਪਕਾਰ ਯਾਦ ਆਵੇ,
ਲਗੇ ਸਦਮਾਂ ਜੁਦਾਈ ਦਾ, ਓਹ ਬਹਿ ਬਹਿ ਕੀਰਨੇ ਪਾਵੇ.
ਜੇ ਸੁੰਗੜਿਓਂ ਕੰਡੈਹਲੇ ਵਤ, ਨ ਕੀਤੀ ਕੁਝ ਭਲਾਈ ਤੂੰ,
ਨ ਅਪਨਾ ਵਾਰ ਕੇ ਆਪਾ, ਕਿਸੇ ਠੰਡਕ ਪੁਚਾਈ ਤੂੰ,
ਨ ਜੇ ਉਪਕਾਰ ਦੀ ਮਹਿਕਾਰ ਚੁਫੇਰੇ ਹੀ ਖਿੰਡਾਈ ਤੂੰ,
ਤਾਂ ਸੂਮਾਂ ਦੀ ਕਮਾਈ ਵਾਂਗ ਐਤਰ ਹੀ ਗਵਾਈ ਤੂੰ,
ਨ ਆਈ ਕੰਮ ਤੇਰੇ ਹੀ, ਨ ਹੋਰਾਂ ਨੂੰ ਭਲਾ ਪਹੁੰਚਾ,
ਇਸੇ ਦੁਬਿਧਾ ਬਿਖੇ ਮਗ਼ਰੂਰ! ਸਿਰ ਤੇ ਕਾਲ ਆ ਪਹੁੰਚਾ,
ਤੂੰ ਨਾਂ ਹੋਇਓਂ ਬੁਰਾ ਹੋਇਓ, ਸੁਕਾਇਆ ਖ਼ੂਨ ਡਾਲੀ ਦਾ.
ਬਿਮੁਖਤਾ ਭਾਰ ਟੂਟੇ ਤੇ ਪਿਆ ਤੈਂ ਗੁਣ ਤੋਂ ਖਾਲੀ ਦਾ,
ਬ੍ਰਿਥਾ ਗਏ ਖਾਦ ਤੇ ਪਾਣੀ, ਬ੍ਰਿਥਾ ਸ਼੍ਰਮ ਓਸ ਮਾਲੀ ਦਾ,
ਨ ਸੁਖ ਹੋਰਾਂ ਨੂੰ ਪਹੁੰਚਾ ਜੇ, ਤਿਰੀ ਗੰਧੀ ਤੇ ਲਾਲੀ ਦਾ.
ਓ ਹੋਸਨ ਵੇਖ ਕੇ ਬੇਜ਼ਾਰੇ ਤੇਰੀ ਨਹਿਸ ਸੂਰਤ ਨੂੰ,
ਨ ਤੱਕਣ ਗੇ ਨਜ਼ਰ ਭਰਕੇ ਤੇਰੀ ਰੰਗਤ ਗ਼ਰੂਰਤ ਨੂੰ,
ਨ ਆਕੜ ਜੇ ਹੋਈ ਨੀਂਵੀ, ਤਾਂ ਕੀ ਸਤਿਕਾਰ ਹੋਵੇਗਾ ?

ਤੇਰੀ ਹੰਕਾਰ ਸੂਰਤ ਤੋਂ ਭਲਾ ਇਕ ਖਾਰ ਹੋਵੇ ਗਾ,
ਤੇ ਦੁਰਗੰਧਿ ਫੈਲੀ ਵੇਖ ਸਾਰੇ ਜੀ ਬੇ ਜ਼ਾਰ ਹੋਵੇ ਗਾ.
ਤੇ ਦੂਰੋਂ ਹੀ ਤੇਰੇ ਹੋਣੇ ਤੇ ਐਤ੍ਰੋਂ ਫਿਟਕਾਰ ਹੋਵੇ ਗਾ॥—
ਨ ਕਿਰਿਆ ਕੇਰ ਨੇਕੀ ਦਾ, ਨ ਮੁਖੜਾ ਖੋਲ੍ਹ ਕੇ ਹਸਿਆ,
ਨ ਹਿਰਿਆ ਮਨ ਸੁਗੰਧੀ ਦੇ ਨ ਸੁੰਦਰ ਰੂਪ ਹੀ ਵੱਸਿਆ.
ਨ ਹੋ ਮਨ ਵੇਸਲਾ ਇਸ ਤੋਂ, ਵਗਾ ਕੰਘੀ ਵਿਚਾਰਾਂ ਦੀ,
ਤੂੰ ਕੀ ਸੈਂ ਕੀ ਰਿਹਾ ਕਰ ਹੈਂ ? ਨ ਫੜ ਵਾਦੀ ਛਿਨਾਰਾਂ ਦੀ.
ਤੂੰ ਹੋਕੇ ਫੁੱਲ ਨਾਜ਼ਕ ਮੁੱਛ ਨਾਂ ਫੜ ਬਾਣ ਖਾਰਾਂ ਦੀ,
ਬਣੀਂ ਉਪਕਾਰ ਦਾ ਪੁਤਲਾ ਭਲਾਈ ਕਰ ਹਜ਼ਾਰਾਂ ਦੀ.
ਭਲਾਈ ਠੰਡ ਪਾਂਦੀ ਹੈ, ਭਲਾਈ ਪਾਰ ਲਾਂਦੀ ਹੈ.
ਏ ਦੁਨੀਆਂ ਨੂੰ ਸੁਖਾਂਦੀ ਹੈ, ਏਹ ਉਸ ਮਾਲੀ ਨੂੰ ਭਾਂਦੀ ਹੈ.
ਨ ਜੋਬਨ ਏ ਸਦਾ ਰਹਿਣਾ, ਨ ਰਹਿਣੀ ਏ ਜਵਾਨੀ ਹੈ.
ਏ ਦਿਨ ਦੋ ਚਾਰ ਦਾ ਚਾਨਣ, ਅਨ੍ਹੇਰੀ ਰਾਤ ਆਨੀ ਹੈ.
ਗਏ ਤੁਰ ਤੁਰ ਬਲਾਂ ਵਾਲੇ, ਰਹੀ ਬਾਕੀ ਕਹਾਨੀ ਹੈ.
ਨ ਰਹਿਣਾ ਚਮਣ ਬੁਲਬੁਲ, ਗੁਲ ਨੇ ਹੋਣਾ ਅੰਤ ਫਾਨੀ ਹੈ.
ਜਿਨ੍ਹਾਂ ਗੰਧੀ ਖਿਲਾਰੀ ਹੈ ਭਲਾਈ ਦੀ, ਓ ਜੀਂਦੇ ਨੇ.
ਉਨ੍ਹਾਂ ਦਾ ਨਾਮ ਬਾਕੀ ਹੈ, ਕਦੇ ਨਾਂ ਨਾਸ ਥੀਂਦੇ ਨੇ.
ਭਰਾਵਾਂ ਦੀ ਭਲਾਈ ਕਰ, ਦੁਖੀ ਦਰਦੀ ਦੀ ਦਾਰੀ ਕਰ.
ਕਿਸੇ ਦੇ ਨਾਲ ਨੇਕੀ ਕਰ ਕਿਸੇ ਰੋਗੀ ਦੀ ਕਾਰੀ ਕਰ.
ਜਨਮ ਜਿੱਤਨ ਦਾ ਚਾਲਾ ਕਰ, ਤੁਰਨ ਦੀ ਕੁਝ ਤਿਆਰੀ ਕਰ
ਤੇ ਮਾਲੀ ਦੀ ਕ੍ਰਿਪਾ ਲੈ ਕੇ, ਹਰੀ ਅਪਨੀ ਕਿਆਰੀ ਕਰ !
ਖਿੰਡਾ ਜਾ ਗੰਧ ਦੁਨੀਆਂ ਤੇ ਤੂੰ ਲੈ ਜਾ ਨਾਲ ਭਲਿਆਈ
ਤੇ ਨੇਕੀ ਬੰਨ੍ਹ ਲੈ ਪੱਲੇ ਨ ਖਾਲੀ ਜਗਤ ਤੋਂ ਜਾਂਈ.

—o—

## (੧੦੬) ਮਾਨ ਦੀ ਖਿੱਚ ਤੇ ਮੌਤ ਦੀ ਕੁੰਡੀ.

ਇਕ ਕਾਰੀਗਰ ਬੜਾ ਹੀ ਸਿਆਣਾ ਸੀ, ਜੋ ਨਕਲ ਵੀ ਅਸਲ ਵਾਂਗੂੰ ਹੀ ਬਨਾ ਦੇਂਦਾ ਸੀ, ਏਹਦੇ ਜੀ ਵਿੱਚ ਫੁਰੀ ਜੋ ਜਮਾਂ ਨੂੰ ਧੋਖਾ ਦੇਣ ਲਈ ਆਪਣੇ ਵੀ ਪੰਜ ਸੱਤ ਪੁਤਲੇ ਬਣਾ ਲਈਏ. ਸੋ ਓਸ ਨੇ ਆਪਣੀ ਸ਼ਕਲ ਦੇ ਪੰਜ ਸੱਤ ਬੁੱਤ ਬਣਾ ਕੇ ਇੱਕੋ ਥਾਂ ਰੱਖ ਦਿਤੇ, ਜਦ ਜਮ ਉਸਨੂੰ ਮਾਰਨ ਲਈ ਆਏ ਤਾਂ ਇੱਕੋ ਸ਼ਕਲ ਦੇ ਪੰਜ ਸੱਤ ਆਦਮੀ ਦੇਖ ਕੇ ਬੜੇ ਵਿਸਮਿਤ ਹੋਏ, ਬੜੇ ਹਰਾਨ ! ਕਿਨੂੰ ਮਾਰੀਏ, ਕੌਨ ਛੱਡੀਏ ? ਕੁਦਰਤ ਤਾਂ ਦੋ ਚੀਜ਼ਾਂ ਇਕੋ ਜੇਹੀਆਂ ਨਹੀਂ ਬਨਾਂਉਂਦੀ, ਹੋਰ ਥਾਂ ਤਾਂ ਸਮਝ ਫੁੱਰ ਜਾਂਦੀ ਪਰ ਏਥੇ ਕੁਝ ਨ ਸੁੱਝੀ, ਛੇਕੜ ਹਰਾਨ ਹੋਕੇ ਯਮਰਾਜ ਪਾਸ ਮੁੜ ਗਏ ਤੇ ਸਾਰੀ ਵਿਥਯਾ ਜਾ ਦੱਸੀ, ਧਰਮਰਾਜੇ ਨੇ ਉਨ੍ਹਾਂ ਨੂੰ ਇਕ ਸਲਾਹ ਦਿੱਤੀ ਤੇ ਜਮ ਫੇਰ ਓਸੇ ਥਾਂ ਤੇ ਆ ਗਏ ਤੇ ਅਚੰਭੇ ਵਿੱਚ ਬੋਲੇ ਵਾਹ ਕਾਰੀਗਰੀ ਦੇ ! ਖੂਬ ਸ਼ਾਬਾਸ਼ੇ ! ਕਾਰੀਗਰ ਦੇ ਤਾਂ ਹੱਥ ਚੁੰਮਣੇ ਚਾਹੀਦੇ ਹਨ, ਪਰ ਸ਼ੋਕ ਹੈ ਕਿ ਇਕ ਨੁਕਸ ਰਹਿ ਗਿਆ, ਮਾਨ ਦਾ ਭੁੱਖਾ ਕਾਰੀਗਰ ਫੌਰਨ ਬੋਲ ਉਠਿਆ, ਕੀ ਨੁਕਸ ਬਾਕੀ ਹੈ ਝਟ ਦੱਸੋ ? ਇਹ ਸੁਣ ਕੇ ਜਮਾਂ ਨੇ ਸਮਝ ਲਿਆ ਕਿ ਅਸਲੀ ਕਾਰੀਗਰ ਇਹੋ ਹੈ, ਝੱਟ ਉਸ ਦੇ ਗਲ ਵਿੱਚ ਫਾਹਾ ਪਾ ਲਿਆ ਤੇ ਡੰਡਿਆਂ ਦੀ ਕੁੱਟ ਨਾਲ ਅੱਗੇ ਲਾ ਤੁਰੇ.

## (੧੦੭) ਮੇਰ ਤੇਰ ਦੇ ਦੁਖ.

ਇਕ ਆਦਮੀ ਨੇ ਕਾਲ ਦੇ ਦਿਨਾਂ ਵਿੱਚ ਇਕ ਭੁੱਖੇ ਨੂੰ ਮੂਲੀ ਦਾਨ ਕੀਤੀ, ਭੁੱਖੇ ਨੇ ਤ੍ਰਿਪਤ ਹੋਕੇ ਦਾਤੇ ਨੂੰ ਅਸੀਸਾਂ ਦਿੱਤੀਆਂ, ਜਦ ਓਹ ਆਦਮੀ ਮੋਯਾ ਤਾਂ ਜਮਦੂਤ ਉਸ ਨੂੰ

ਨਰਕ ਵਿੱਚ ਪਾਣ ਲਈ ਫੜਨ ਆਏ, ਏਨੇ ਵਿੱਚ ਵਿਸ਼ਨੂ ਦੇ ਗਣ ਵੀ ਆ ਗਏ ਤੇ ਬੋਲੇ ਕਿ ਇਸ ਨੂੰ ਅਸਾਂ ਸੁਰਗ ਨੂੰ ਲਿਜਾਣਾ ਹੈ.

ਓਸ ਆਦਮੀ ਨੇ ਇਸ ਮੂਲੀ ਦੇ ਦਾਨ ਬਿਨਾ ਕਦੀ ਕੋਈ ਦਾਨ ਨ ਸੋ ਕੀਤਾ, ਗਣ ਤਾਂ ਇਹ ਦਾਨ ਕਾਲ ਵੇਲੇ ਹੋਣ ਦੇ ਸਬਬ ਅਦੁੱਤੀ ਦਸਦੇ ! ਤੇ ਜਮ ਹੋਰ ਪਾਪਾਂ ਦਾ ਭਾਰ ਆਖਦੇ, ਅਖੀਰ ਫੈਸਲਾ ਏਹ ਹੋਯਾ ਕਿ ਆਦਮੀ ਆਪਣੀ ਕਿਸਮਤ ਦਾ ਆਪ ਫੈਸਲਾ ਕਰਦਾ ਹੈ, ਇਸ ਨੂੰ ਛੱਡ ਦੇਵੋ ਤੇ ਵੇਖੋ ਕਿਧਰ ਜਾਂਦਾ ਹੈ ॥

ਉਸ ਨੂੰ ਛਡ ਦਿੱਤਾ, ਹਰ ਪਾਸੇ ਏਦੇ ਅਪਕਰਮਾਂ ਦਾ ਹਨੇਰਾ ਸੀ, ਸਿਰਫ ਸਿਰ ਵਲ ਇਕ ਚਿੱਟੀ ਮੂਲੀ ਜਿੰਨੀ ਚਾਨਣੇ ਦੀ ਰਿਸ਼ਮ ਸੀ, ਉਤੋਂ ਵਾਜ ਆਈ ਮੂਲੀ ਨੂੰ ਫੜ ਲੈ ਤੇ ਵੈਕੁੰਠ ਨੂੰ ਚਲ ! ਜਦੋਂ ਉਸ ਨੇ ਓਹ ਮੂਲੀ ਫੜੀ ਤਾਂ ਭੁੱਖੇ ਆਦਮੀ ਜਿਨੂੰ ਦਾਨ ਦਿੱਤਾ ਸੀ ਤੇ ਓਸਦੇ ਸਾਥੀਆਂ ਨੇ ਵੀ ਹੱਥ ਵਧਾਯਾ, (ਕਿਉਂ ਜੋ ਸੱਚਾ ਦਾਨ ਲੈਣ ਤੇ ਦੇਣ ਵਾਲੇ ਦੋਹਾਂ ਲਈ ਭਲਾ ਕਰਦਾ ਹੈ) ਮੂਲੀ ਵੀ ਉੱਪਰ ਸੁਰਗ ਵਲ ਉੱਡੀ, ਏਨੇ ਵਿੱਚ ਓਸ ਆਦਮੀ ਨੇ ਕਿਹਾ ਵਾਹ ! ਏਹ ਮੂਲੀ ਤਾਂ ਮੇਰੀ ਹੈ, ਤੇਰਾ ਕੀ ਹੱਕ ਹੈ ਜੋ ਫੜਦਾ ਹੈਂ ? ਦਾਨ ਤਾਂ ਮੈਂ ਕੀਤਾ ਸੀ, ਅਜੇ ਏਹ ਗੱਲ ਕਹਿੰਦਾ ਹੀ ਸੀ ਜੋ ਤੜਾਕੇ ਦੀ ਵਾਜ ਆਈ ਤੇ ਮੂਲੀ ਵੇਖਦੇ ੨ ਗੁੰਮ ਹੋ ਗਈ ਤੇ ਓਹ ਆਦਮੀ ਹੇਠਾਂ ਡਿੱਗ ਪਏ ਤੇ ਜਮਦੂਤ ਨਰਕ ਵਲ ਲੈ ਗਏ—ਸ੍ਰੀ ਗੁਰੂ ਵਾਕ ਹੈ:—

"ਮਾਨ ਤਾਨ ਮੇਰ ਤੇਰ ਬਿਬਰਜਤ ਏਹ ਮਾਰਗ ਖੰਡੇ ਧਾਰ"

## (੧੧੩) ਮਹਿੰਦੀ ਦੀ ਪੁਕਾਰ

( ਛੋਟੀ ਨੂੰਹ ਵਿਚੋਂ ਕਿਸੇ ਨੂੰ ਉਤਾਰਾ ਕਰਨ ਦੇ ਹੱਕ ਨਹੀਂ )

ਚੰਦ ਨੂਰ ਜਗ ਤੇ ਛਾਇਆ, ਪਰਭਾਤ ਵੇਲਾ ਹੋ ਗਿਆ.
ਲੁਕਿਆ ਹਨੇਰਾ ਰਾਤ ਦਾ, ਚੌਫੇਰ ਚਾਨਣ ਪਸਰਿਆ. ੧

ਮਿਲ ਬੈਠਿਆਂ ਦੇ ਘਾਤਕੀ, ਅਰਥਾਤ ਕੁਕੱੜ ਪਾਤਕੀ,
ਸੁਖਦਾਇਨੀ ਪਰਭਾਤ ਦੀ, ਦਿੱਤੀ ਵਧਾਈ ਆ ਸੁਣਾ. ੨.
ਮਿੱਠੀ ਤੇ ਮਠੀ ਪੌਣ ਨੇ, ਦਿੱਤੇ ਹਿਲੋਰੇ ਆਣ ਕੇ,
ਸੁੱਤੇ ਜੋ ਲੰਮੀ ਤਾਣ ਕੇ, ਪਰਦਾ ਉਠਾਯਾ ਨੀਂਦ ਦਾ. ੩.
ਆਨੰਦ ਦਾਇਕ ਪੌਣ ਦੀ, ਓਹ ਵਾਸਨਾ ਰਸ ਭਿੰਨੜੀ,
ਪਹੁੰਚੀ ਦਿਮਾਗ਼ੇ ਜਿਸ ਘੜੀ, ਮੈਂ ਬਿਸਤ੍ਰੇ ਤੋਂ ਜਾਗਿਆ. ੪.
ਸੰਸਾਰ ਨੂਰੋ ਨੂਰ ਨੂੰ, ਆਨੰਦ ਵਿਚ ਭਰਪੂਰ ਨੂੰ,
ਜਦ ਦੇਖਿਆ ਮੈਂ ਜਾਗ ਕੇ, ਦਿਲ ਨਾਂ ਰਿਹਾ ਫਿਰ ਰੋਕਿਆ. ੫.
ਉਠ ਬਾਗ਼ ਵਲਨੂੰ ਤੁਰਪਿਆ, ਇਕ ਗਲੀ ਵਿਚ ਥੀਂ ਲੰਘਿਆ,
ਓਥੇ ਮੈਂ ਅਚਰਜ ਰੰਗਲਾ, ਇਕ ਹੋਰ ਕੌਤਕ ਦੇਖਿਆ. ੬.
ਇਕ ਮਹਿਲ ਹੇਠਾਂ ਸੀ ਪਈ, ਬੇਹੀ ਬਿਰੰਗੀ ਮਹਿੰਦੜੀ,
ਜਿਸ ਨੂੰ ਕਿਸੇ ਸੁਕੁਮਾਰਿ ਨੇ, ਪਹਿਲੇ ਸੀ ਗੁੱਧਾ ਪ੍ਰੀਤਾ ਲਾ ੭.
ਹਥੀਂ ਤੇ ਪੈਰੀਂ ਲਾਇ ਕੇ, ਨਿਸ਼ ਰੰਗ ਰੂਪ ਹੰਡਾਇ ਕੇ
ਹੁਣ ਸੁੱਟਿਆ ਧਤਿਕਾਰ ਕੇ, ਕੋਠੇ ਤੋਂ ਦਿੱਤਾ ਸੀ ਗਿੜਾ. ੮
ਉਹ ਦੁਖ ਭਰੇ ਦਿਲ ਨਾਲ ਹੀ, ਅਪਨਾ ਸੀ ਕਜ਼ੀਆ ਰੋ ਰਹੀ,
ਪਛਤਾ ਕੇ ਕਹਿੰਦੀ ਸੀ ਪਈ, 'ਸੀ ਕੀ ਤੇ ਕੀ ਹੁਨ ਹੋ ਗਿਆ'?
ਉਸ ਦੀ ਏ ਦਰਦਾਂ ਦੀ ਭਰੀ, ਜਦ ਵਾਜ ਏ ਕੰਨੀਂ ਪਈ,
ਤਦ ਠਹਿਰ ਕੇ ਮੈਂ ਓਸ ਦੀ, ਪੁੱਛੀ ਹਕੀਕਤ ਪਾਸ ਜਾ
ਬੋਲੀ ਵਿਚਾਰੀ ਰੋਇ ਕੇ, 'ਆਹ ਦੇਖ! ਪਾਸ ਖਲੋਇ ਕੇ,
ਸਿੱਖਜਾ ਭਰੇ ਦਿਲ ਹੋਇ ਕੇ, ਸੁਣਨੀ ਮੇਰੀ ਹੁਣ ਵਿਥਿਆ.
ਬਾਗੀਂ ਪਲੀ ਸਾਂ ਕਿੱਸ ਤਰਾਂ, ਸਿੰਜੀ ਸਾਂ ਪਜਾਰੇ ਮਾਲੀਆਂ,
ਕਰ ਕਰ ਅਨੇਕਾਂ ਗੋਡੀਆਂ, ਖਾਦਾਂ ਚੁਕਾਈਆਂ ਪ੍ਰੀਤ ਲਾ.
ਸਬਜ਼ੀ ਤੇ ਸੁੰਦਰਤਾ ਮਿਰੀ, ਸਾਵੀ ਓਹ ਕੂਮਲ ਰਸ ਭਰੀ,
ਓਹ ਟੈਹਨੀਆਂ ਗੁੰਬਦ ਭਰੀ, ਓਹ ਤਾਜ਼ਗੀ ਤੇ ਨਿਧੁੜਤਾ.

ਸਾਰੀ ਬਹਾਰ ਸਜਾਂਵਦੀ, ਜੱਦ ਸਾਂ ਮੈਂ ਫੁੱਲ ਖਿੜਾਂਵਦੀ,
ਅੱਖੀਂ ਹਰ ਇਕ ਦੀ ਭਾਂਵਦੀ, ਜੋਬਨ ਮੇਰਾ ਲਹਿਰਾ ਰਿਹਾ.
ਮਾਲੀ ਦੀ ਮੁਝ ਤੇ ਹਰ ਘੜੀ, ਰਹਿੰਦੀ ਨਜ਼ਰ ਸੀ ਮੇਹਰ ਦੀ,
ਓਹ ਵਾਂਗ ਬੁਲਬੁਲ ਚਹਿਕਦਾ, ਫੁੱਲਿਆ ਨ ਜਾਮੇਂ ਮੇਂਵਦਾ.
ਜੋਬਨ ਜਵਾਨੀ ਦੀ ਲਹਿਰ, ਦਾ ਆਯਾ ਜੱਦ ਮੈਂ ਤੇ ਕਹਿਰ,
ਸਕਿਆਨਾ ਦਿਲ ਮੇਰਾ ਠਹਿਰ, ਇੱਕ ਹੋਰ ਗੱਲ ਚਾਹੁਨ ਲਗਾ:—
'ਹੋਵੇ ਕੋਈ ਨਵ ਯੋਬਨਾ, ਸਿੰਗਾਰ ਮੈਂ ਉਸ ਦਾ ਬਣਾ,
ਹਰ ਵਕਤ ਪਾਸ ਉਸਦੇ ਰਹਾਂ, ਮਾਣਾਂ ਮੈਂ ਮੌਜਾਂ ਹੀ ਸਦਾ'
ਏਹ ਸਿੱਕ ਦਿਲ ਵਿੱਚ ਸੀ ਬੜੀ, ਆਵੇ ਓ ਕਦ ਸੁਖ ਦੀ ਘੜੀ,
ਕਿਸਮਤ ਮੇਰੀ ਐਸੀ ਲੜੀ, ਉਹ ਵਕਤ ਪਹੁੰਚਾ ਨਿਕਟ ਆ.
ਮਾਲੀ ਨੇ ਇਕ ਦਿਨ ਤੋੜ ਕੇ, ਡਾਲਾਂ ਤੋਂ ਹਾਇ! ਵਿਛੋੜ ਕੇ,
ਘਰ ਆਨ ਭੰਨ ਮਰੋੜ ਕੇ, ਪਾ ਧੁੱਪ ਤੇ ਲੀਤਾ ਸੁਕਾ. ੧੯
ਫਿਰ ਦੇਖ! ਜ਼ਾਲਮ ਓਸ ਨੇ, ਇਕ ਹੋਰ ਕੀਤਾ ਕਹਿਰ ਏ;
ਪੀਪੂੰ ਕੀਤਾ ਹੱਡ ਪੀਹ ਕੇ, ਸੁਰਮੇਂ ਤਰਾਂ ਲੀਤਾ ਬਣਾ, ੨੦
ਇਕ ਦਿਨ ਅਖੀਰੀ ਏਹ ਹੋਈ, ਨਵ ਯੋਵਨਾਂ ਇਕ ਸੀ ਕੋਈ,
ਜਿਸਦੀ ਚਿਰਾਂ ਤੋਂ ਸਿੱਕ ਸੀ ਹੁਣ ਪਾਸ ਉਸ ਦਿੱਤਾ ਪੁਚਾ.
ਮੈਂ ਧੰਨਜਵਾਦ ਮਨਾਇਆ, ਹੁਣ ਤਾਂ ਸਮਾਂ ਓਹ ਆਇਆ.
ਜਿਸਦੇ ਵੈਰਾਗ ਸਤਾਇਆ, ਤੇ ਦੁਖ ਐਨਾਂ ਮੈਂ ਸਹਜਾ. ੨੨
ਤਰਸੇਂਦਿਆਂ ਹੁਣ ਤਾਂ ਮਿਲੀ, ਪਜਾਰੀ ਨੂੰ ਮਿਲਨੇ ਦੀ ਘੜੀ,
ਇਸ ਪਜਾਰੜੀ ਦੇ ਨਾਲ ਹੀ, ਆਨੰਦ ਭੋਗਾਂ ਗੀ ਸਦਾ. ੨੩
ਉਸ ਪਜਾਰੇ ਕੋਮਲ ਹੱਥ ਲਾ, ਪਹਿਲੇ ਬਣਾ ਕੇ ਗੁੰਨ੍ਹਿਆਂ,
ਫਿਰ ਨਾਲ ਡਾਢੀ ਪ੍ਰੀਤ ਦੇ, ਹੱਥੀਂ ਤੇ ਪੈਰੀਂ ਲਾ ਲਿਆ.
ਉਸਦੇ ਪਿਆਰੇ ਸੋਹਣਿਆਂ, ਹੱਥਾਂ ਦੇ ਉਪਰ ਆਵਣਾ,
ਤੇ ਨਾਲ ਚਰਨਾਂ ਲਿਪਟਣਾ, ਮੈਨੂੰ ਬੜਾ ਚੰਗਾ ਲਗਾ. ੨੫

ਮੈਂ ਪਰਮ ਖੀਵੀ ਹੋ ਗਈ, ਦਿਲਦੀ ਮੁਰਾਦ ਸੁ ਮਿਲ ਗਈ,
ਮੈਂ ਕੀ ਕਹਾਂ ਉਸ ਵਕਤ ਦਾ, ਆਨੰਦ ਸੀ ਜੋ ਆ ਰਿਹਾ. ੨੬
ਸੇਵਾ ਪਿਆਰੀ ਦੀ ਵਿਖੇ, ਮਿੱਠੇ ਝਕੋਲੇ ਪੌਣ ਦੇ,
ਮੈਨੂੰ ਜਦੋਂ ਆਉਣ ਲਗੇ, ਬਸ ਦੀਨ ਦੁਨੀਆਂ ਭੁਲ ਗਿਆ.
ਪ੍ਰੀਤਮ ਦੀ ਧੂੜੀ ਚਰਨ ਦੀ, ਫੁਲ ਬਾਸ ਸੁੰਦਰ ਮੋਹਿਨੀ,
ਮਿਲ ਜਾਇ ਜਿਸ ਨੂੰ ਮਾਨਣੀ, ਕਿਓਂ ਨਾ ਹੋ ਲੋਟਨ ਭਲਾ!
ਲਪਟਾਂ ਤੇ ਲਪਟਾਂ ਆ ਰਹੀਆਂ, ਸਨ ਗੰਧ ਭਿੰਨੀ ਵਾ ਦੀਆਂ,
ਮੈਂ ਭੁਲ ਗਈ ਸੱਭੇ ਗੱਲਾਂ, ਆਨੰਦ ਹੀ ਆਨੰਦ ਸਾ. ੨੯
ਮੈਂ ਰਾਤ ਭਰ ਉਸ ਸੁੰਦਰੀ, ਦੇ ਹੱਥ ਚੁੱਮਦੀ ਹੀ ਰਹੀ,
ਕਰਦੀ ਸਫਲ ਸਾਂ ਜਿੰਦਗੀ, ਚਰਨਾਂ ਤੇ ਉਸਦੇ ਸਿਰ ਟਿਕਾ
ਉਸ ਚੰਦ੍ਰ ਬਦਨੀ ਕਾਮਨੀ, ਦੇ ਸੰਗ ਵਿਚ ਸੁਖ ਦਾਮਨੀ
ਗਈ ਬੀਤ ਸਾਰੀ ਜਾਮਨੀ, ਹੁਣ ਪਹੁ ਫੁਟਾਲਾ ਹੋ ਗਿਆ.
ਮੈਂ ਸੁਖ ਸਦਾ ਦੇ ਜਾਣਕੇ, ਸੌਂ ਰਹੀ ਲੰਮੀ ਤਾਣ ਕੇ
ਪਰ ਇੱਕ ਝਕੋਲੇ ਆਣ ਕੇ, ਸੁੱਤੀ ਨੂੰ ਹੁਣ ਦਿੱਤਾ ਜਗਾ
ਉਠ ਜਾਗ! ਬਹੁਤਾ ਸੌਂ ਨ ਜਾ, ਉਠ ਵੇਖ ਤੌਰ ਜਹਾਨ ਦਾ,
ਜਦ ਵਾਜ ਇਹ ਕੰਨੀ ਪਿਆ, ਮੇਰਾ ਕਲੇਜਾ ਧੜਕਿਆ. ੩੩.
ਹੈ ਹਾਇ! ਰੱਬਾ ਪਜਾਰਿਆ, ਆਨੰਦ ਦਾ ਲਹਿਰਾ ਗਿਆ,
ਏਹ ਹੋਰ ਕੀ ਹੋਵਣ ਲਗਾ, ਆਈ ਨਵੀਂ ਸਿਰ ਤੇ ਬਲਾ.
ਹੋਯਾ ਸਵੇਲਾ ਜਿਸ ਘੜੀ, ਉਠੀ ਪਲੰਘ ਤੋਂ ਸੁੰਦ੍ਰੀ
ਹਾ! ਹਾ! ਨ ਕਹਿ ਮੈਂ ਸੱਕਦੀ, ਜੋ ਹਾਲ ਮੇਰਾ ਉਨ ਕਿਆ.
ਨਿਸ ਮੌਜ ਲਾਡਾਂ ਆਇ ਕੇ, ਰਸ ਚੂਪ, ਰੂਪ ਗਵਾਇ ਕੇ,
ਮੇਰਾ ਰੰਗ ਵੀ ਬਦਲਾਇ ਕੇ, ਐਦਾਂ ਪਰੇਡੇ ਸੁਟਿਆ. ੩੬.
ਕਾਯਾ ਮੇਰੀ ਦਾ ਨਾਸ ਕਰ! ਆਨੰਦ ਲੈ ਕੇ ਰਾਤ ਭਰ,
ਉਸ ਪ੍ਰੀਤ ਨੂੰ ਛਿੱਕੇ ਤੇ ਧਰ, ਹਥ ਚੁਕਿਆ ਹਾ! ਜ਼ੁਲਮ ਦਾ.

ਅੰਗ ਅੰਗ ਮੇਰਾ ਤੋੜ ਕੇ, ਹਥਾਂ ਤੋਂ ਤੁਰਤ ਵਿਛੋੜ ਕੇ,
ਸਬ ਰਾਤ ਖੂਨ ਨਿਚੋੜ ਕੇ, ਹੁਣਨਾਲ ਨਹੁੰ ਦੇ ਪੰਛਿਆਂ,
ਉਹ ਨਹੁੰ ਕਿਹੇ ਸੀ ਮਾਰਦੀ, ਕਿ ਫੇਰਦੀ ਤਲਵਾਰ ਸੀ,
ਨਕ ਚਾੜ੍ਹਦੀ ਦੁਰਕਾਰਦੀ, ਕੋਠੇ ਤੋਂ ਸੁਟਿਆ ਹੇਠ ਚਾ. ੩੯.
ਕੱਖਾਂ ਤੋਂ ਹੌਲੀ ਹੋਇ ਕੇ, ਸਬ ਰੰਗ ਜੋਬਨ ਖੋਇ ਕੇ,
ਕਾਸੇ ਨ ਜੋਗੀ ਜਦ ਰਹੀ, ਅਰਸ਼ੋ ਭੀ ਮਿਲਿਆ ਹੈ ਗਿੜਾ
ਕਿਸਮਤ ਮੇਰੀ! ਹਾ! ਚੰਦਰੀ, ਝਾਗੇ ਏ ਦੁਖ ਖਾਤਰ ਜਿਦੀ
ਪਾਲੀ ਨ ਪ੍ਰੀਤੀ ਓਸ ਭੀ, ਐਹ ਹਾਲ ਹੈ ਹੁਣ ਹੋ ਰਿਹਾ!
ਖਬਰੇ ਏ ਚਸਕਾ ਚੈਨ ਦਾ, ਕੀ ਕੀ ਹੈ ਹੋਰ ਦਿਖਾਂਵਦਾ,
ਇਸ ਤੋਂ ਭੀ ਬਹੁਤ ਦੁੱਖੜਾ, ਪੈਂਦਾ ਹੈ ਖਬਰੇ ਪੇਸ਼ ਆ,
ਫਸ ਕੁਸੰਗਤ ਫੇਰ ਦੇ, ਕੀਤਾ ਖੁਆਰ ਇਹਾ ਮੁਹੇ.
ਸੁਖ ਭੋਗ ਤੇ ਆਨੰਦ ਦੇ, ਹੁਣ ਅੰਤ ਨੂੰ ਹੈ ਵੇਖਿਆ. ੪੩.
ਕੀ ਸਾਂ? ਤੇ ਕੀ ਹੁਣ ਹੋ ਰਹੀ? ਕੰਚਨ ਤੋਂ ਮਿੱਟੀ ਬਣ ਗਈ!
ਹੈ! ਹਾਇ! ਇਸ ਸੰਸਾਰ ਦਾ; ਇਹ ਮੁੱਢ ਤੇ ਇਹ ਅੰਤ, ਹਾ!

---

ਮਹਿੰਦੀ ਦਾ ਸੁਣ ਕੇ ਹਾਲ ਏ, ਮੈਨੂੰ ਭੀ ਆਯਾ ਖਿਆਲ ਏ,
ਸਾਰੇ ਜਗਤ ਦੇ ਨਾਲ ਹੈ, ਏਸੇ ਤਰਾਂ ਹੀ ਵਰਤਦਾ. ੪੫.
ਜੇਹੜੇ ਸੁਖਾਂ ਦੇ ਵਾਸਤੇ, ਲੋਕੀ ਨੇ ਘਾਲਾਂ ਘਾਲਦੇ,
ਓਹ ਅੰਤ ਜਦ ਹਨ ਮੁੱਕਦੇ, ਇਸ ਤੋਂ ਭੀ ਹੁੰਦਾ ਹੈ ਬੁਰਾ!
ਤਾਂ ਤੇ ਅਨਸਥਿੱਰ ਸੁਖਾਂ ਤੇ, ਭੁੱਲ ਕੇ ਨ ਬਹਿਣਾ ਭੀ ਕ`,
ਏਹ ਚਾਰ ਦਿਨ ਦੇ ਪ੍ਰਾਹੁਨੇ, ਆਨੰਦ ਦੇ, ਹੋਵਨ ਵਿਦਾ. ੪੭.
ਏਹ ਨਾਸਮਾਨ ਜਹਾਨ ਹੈ, ਬਦਲੀ ਇਥੇ ਹਰ ਆਨ ਹੈ,
ਮੰਦਰ ਦੇ ਥਾਂ ਸ਼ਮਸ਼ਾਨ ਹੈ, ਸ਼ਾਦੀ ਦੇ ਵਿਚ ਗ਼ਮੀਆਂ ਸਦਾ.
ਆਕਾਸ਼ ਦਾ ਏਹ ਫੇਰ ਹੈ, ਚਾਨਣ ਦੇ ਥਾਂ ਅੰਧੇਰ ਹੈ,

ਦਿਨ, ਰਾਤ, ਸੁਖ, ਦੁਖ ਜਨਮ ਹੈ ਏਹ ਗੇੜ ਨਿਸ ਦਿਨ ਚਲਰਿਹਾ;
ਇਹ ਬਲ ਕਹੇ ਦਰਯਾਉ ਤੋਂ, ਸ਼ੋਹਦੇ ਬਣਾਵੇ ਰਾਉ ਤੋਂ,
ਬੰਜਰ ਕਰੇ ਹਰਯਾਵਲੋਂ, ਚੱਕਰ ਅਪੁੱਠਾ ਫੇਰਦਾ. ੫੦.
ਨਿਸਚਿੰਤ ਹੋ ਕੇ ਨਾਂ ਬਹੇ, ਹੁਸ਼ਯਾਰ ਹਰ ਵੇਲੇ ਰਹੇ,
ਇਤਬਾਰ ਰੱਤੀ ਨਾਂ ਕਰੇ, ਇਸ ਠਗ ਸਮੇਂ ਦੇ ਤੌਰ ਦਾ. ੫੧

## ( ੧੧੪ ) ਪੰਜਾਬੀ ਅਖਾਣ.

ਵੜੀਓ ਵੜੀਓ ਤੇ ਵੜ ਜਾਈਓ, ਵਿੱਚੋਂ ਗੜਵਾ ਕੱਢ ਲਿਆਈਓ

ਮੇਹਨਤੀ ਦੇ ਘਰ ਕਚੈਹਰੀ ਦਾ ਮਜ਼ਕੂਰੀਆ ਵੀ ਕਦੀ ਕੋਈ ਨਹੀਂ ਵੜ ਸਕਦਾ ॥

ਮੇਹਨਤੀ ਦੇ ਘਰ ਭੁੱਖ ਨੰਗ ਬਾਹਰੋਂ ਝਾਕਦੀ ਹੈ ॥

ਚੰਗੇ ਨਸੀਬਾਂ ਦੀ ਮਾਂ ਮੇਹਨਤ ਹੈ ॥

ਡੂੰਘਾ ਹਲ ਚਲਾਏ ਹਾਲੀ, ਕਦੀ ਨ ਰਹਿਸ ਕਲੋਟੀ ਖਾਲੀ,

ਜਿਮੀਦਾਰ ਨੂੰ ਪਾਹ ਤੇ ਵਾਹ, ਜਿੰਨੀ ਗੋਡੀ—ਓਨੀ ਡੋਡੀ,

ਕੰਮ ਕਰਦਿਆਂ ਹਥਾਂ ਤੇ ਗੁੱਥੀਆਂ ਨ ਪਾਵੇ॥

ਅਣਹੋਣਾ ਅਣਜਾਣਾਂ ਦੀ ਝੋਲੀ ਹੈ ॥

ਜੇ ਸੁਖੀ-ਚਾਹੇਂ ਜੀ—ਤਾਂ ਪਾਣੀ ਮੰਗ ਨਾ ਪੀ ॥

ਆਪ ਨ ਮਰੀਏ ਤਾਂ ਸੁਰਗ ਨ ਜਾਈਏ ॥

ਹਲ ਪਰਾਏ ਹਾਲੀ ਹੋਰ, ਜਿਵੇਂ ਭਾਵੀ ਤਿਵੇਂ ਟੋਰ ॥

ਮਜ਼ੂਰਾਂ ਵਲ ਨ ਵੇਖਣਾ, ਵਾਂਸਲੀ ਉਜਾੜੇ ਸੁੱਟਣੀ ਹੈ ॥

ਜੇ ਚੰਗੇ ਨੌਕਰ ਦੀ ਲੋੜ ਹੈ—ਤਾਂ ਆਪਣੇ ਹੱਥਾਂ ਨਾਲ ਕੰਮ ਕਰੋ ॥

ਇਕ ਪਲ ਚੁੱਕੀ ਚੋਟਾਂ ਖਾਵੇ, ਓਹ ਵੇਲਾ ਫਿਰ ਹੱਥ ਨ ਆਵੇ ॥

ਨ ਇਕ ਤੋਪਾ ਨ ਸਉ ਸਿਆਪੇ। ਆਦਰ ਤੇਰੀ ਚਾਦਰ ਨੂੰ ॥

ਜਿਸ ਦੀ ਰਸੋਈ ਥਿੰਦੀ ਉਸ ਦਾ ਵਿਰਸਾ ਰੁਖਾ ॥

ਜੂਆ, ਜਨਾਹ, ਜਾਮਨੀ, ਤਿੰਨੇ ਧਨ ਦਾ ਨਾਸ ॥
ਆਸਾ ਪਾਸਾ ਸਾਰੰਗੀ ਤੇ ਚੌਥਾ ਜੂਆ ॥
ਜੋ ਉਬਰਿਓ ਸੋ ਬਚ ਗਿਓ ਜੋ ਪੜਿਓ ਸੋ ਮੂਆ ॥
ਹੌਲੇ ੨ ਚੁਗੇ, ਚੌੜ ਕਰੇਂਦੀ ਝੁੱਗੇ ॥
ਉਂਗਲ ੨ ਚੱਟੀ ਤੇ ਨੌ ਮਣ ਮਾਖਿਓਂ ਘਟੀ ॥
ਨ ਖਰੀਦ ਬੇ ਲੋੜੀ, ਮਤ ਵੇਚਣੀ ਪਵੀ ਵਡ ਲੋੜੀ ॥
ਜਿਨ੍ਹਾਂ ਦਾ ਚੋਸਿਆਂ ਨਾਲ ਪਿਆਰ, ਓਹ ਹੋਨ ਮੰਗਤੇ ਯਾਰ ॥
ਭੱਠ ਪਏ ਚਿਟ ਕਪੜੇ ਜੇਹੜੇ ਸਾੜਨ ਪੇਟ ॥

ਮਖਮਲਾਂ ਤੇ ਗਵਰਨਟਾਂ ਨਾਲ ਚੁੱਲ੍ਹੇ ਦੀ ਅੱਗ ਬੁਝ ਜਾਂਦੀ ਹੈ

ਜਰੀ ਗੋਟੇ ਦਾ ਸ਼ੌਂਕ ਸਭ ਤੋਂ ਵੱਡਾ ਸਰਾਪ ਹੈ ॥

ਚੀਜ ਲੈਣ ਤੋਂ ਪਹਿਲੋਂ ਆਪਣੀ ਵਾਂਸਲੀ ਦੀ ਸਲਾਹ ਹਰ ਵੇਲੇ ਜ਼ਰੂਰ ਪੁੱਛ ਲਵੇ ॥

ਆਕੜ ਦੇਵੀ ਪਹਿਲੇ ਤਾਂ ਚਾਂਦੀ ਦੇ ਥਾਲ ਵਿੱਚ ਖੁਆਉਂਦੀ ਹੈ, ਪਰ ਫੇਰ ਦਰ ੨ ਠੂਠਾਂ ਫਿਰਾਉਂਦੀ ਹੈ ॥

ਡੱਡੂ ਫੁੱਲ ਕੇ ਬਲਦ ਨਹੀਂ ਬਣਦਾ ॥

ਗਰੀਬ ਹਾਲੀ ਆਪਣੀਆਂ ਟੰਗਾਂ ਉੱਪਰ ਚਲਦਾ ਫਿਰਦਾ ਗੋਡੇ ਮਾਰ ਕੇ ਬੈਠੇ ਰਈਸ ਤੋਂ ਵੱਡਾ ਹੋ ਜਾਂਦਾ ਹੈ ॥

ਸੁਵੇਰੇ ਆਕੜ ਖਾਂ ਦੇ ਘਰ ਰੰਗਾ ਰੰਗ ਦੇ ਖਾਣੇ, ਲੌਢੇ ਵੇਲੇ ਭੁੱਖ ਨੰਗ ਤੇ ਰਾਤੀ ਬਦਨਾਮੀ ਹੁੰਦੀ ਹੈ ॥

ਉਧਾਰ ਚਾ ਕੇ ਪਾਏ ਚੂੜਾ, ਰੰਨ ਵੀ ਕੂੜੀ ਮੁਣਸ ਵੀ ਕੂੜਾ ॥
ਉਧਾਰ ਚਾ ਕੇ ਪਾਏ ਗਹਿਣੇ, ਅੱਜ ਨ ਲੱਥੇ ਭਲਕੇ ਲਹਿਣੇ ॥
ਉਧਾਰ ਲੈ ਕੇ ਦੇ ਹੁਦਾਰਾ, ਸੋਈਓ ਸ਼ਾਹ ਵਿਗੁੱਚਣ ਹਾਰਾ ॥

ਜਿੱਥੇ ਹੋਵੇ ਪਿਆਰ. ਓਥੇ ਕਰੀਏ ਨ ਉਧਾਰ, ਜੇ ਕਰੀਏ ਉਧਾਰ ਤਾਂ ਛੱਡੀਏ ਵਿਸਾਰ ॥ ਆਲਸ ਪਿਛੇ ਕਾਲਕ ॥

ਓੜ ਭਰੇ ਨ ਰੋਗ ਬੜੇ ॥ ਅੱਕਾਂ ਤੋਂ ਅੰਬ ਨਹੀਂ ਲਹਿੰਦੇ ॥
ਅੱਤ ਕਾ ਭਲਾ ਨ ਮੇਘਲਾ ਅੱਤ ਕੀ ਭਲੀ ਨ ਧੁੱਪ ॥
ਅੱਤ ਕਾ ਭਲਾ ਨ ਬੋਲਣਾ ਅੱਤ ਕੀ ਭਲੀ ਨ ਚੁੱਪ ॥
ਅਪਢਾ ਦੀਜੇ ਦੁਸ਼ਮਨ ਕੀਜੇ ॥ ਆਪ ਕਾਜ ਮਹਾਂ ਕਾਜ ॥
ਆਓ ਜਾਓ ਘਰ ਤੁਸਾਡਾ, ਖਾਣੇ ਨੂੰ ਮੰਗੇ ਤਾਂ ਵੈਰੀ ਅਸਾਡਾ ॥
ਸੱਪ ਨੂੰ ਵੈਰੀ ਦੀ ਛਾਤੀ ਨਾਲ ਮਾਰੇ ਜੇਹੜਾ ਮਰੇ ਓਹੀਓ ਚੰਗਾ ॥
ਸਿਦਕ ਸਾਬਤ ਤਾਂ ਮੰਜਲ ਅਸਾਨ। ਪਰਾਈ ਆਸ ਸਦਾ ਨਿਰਾਸ।
ਸਾਰ ਕੀ ਜਾਣੇ ਪਾਧਾ, ਜਿਨ੍ਹੇ ਮੰਗ ਮੰਗ ਕੇ ਖਾਧਾ ॥
ਸੋਈ ਮੇਰਾ ਸੱਕਾ—ਜੋ ਦੇਵੇ ਰਿੱਧਾ ਪੱਕਾ ॥
ਸੌ ਚਾਚਾ ਇਕ ਪਿਉ, ਸੌ ਦਾਰੂ ਇਕ ਘਿਉ ॥
ਹੱਜ ਦਾ ਹੱਜ ਨਾਲੇ ਬਣਜ ਦਾ ਬਣਜ ॥
ਹਕੀਮ ਦਾ ਯਾਰ ਰੋਗੀ ॥ ਜੋਤਸ਼ੀ ਦਾ ਯਾਰ ਸੋਗੀ ॥
ਹੱਥੀਂ ਕੜੇ ਵਿੱਡ ਭੁੱਖ ਨਾਲ ਸੜੇ ॥ ਡੰਡਾ ਪੀਰ ਹੋਰ ਤਦਬੀਰ ॥
ਹਥੋਂ ਦੇਵਾਂ ਨ ਮੁਖੜਿਓਂ ਭੁਲਾਵਾਂ ਨ ॥
ਹੋਛੇ ਦੇ ਘਰ ਦਾ ਖਾਣਾ, ਜਨਮ ਜਨਮ ਦਾ ਤਾਨਾ ॥
ਕਪਟੀ ਦੀ ਪ੍ਰੀਤ, ਮਰਨ ਦੀ ਰੀਤ ॥ ਕਰ ਹੱਲਾ, ਭਰ ਪੱਲਾ ॥
ਕਮਾਊ ਆਵੇ ਡਰਦਾ, ਮਖੱਟੂ ਆਵੇ ਲੜਦਾ ॥
ਕਾਲ ਬਾਂਗੜ ਤੇ ਊਪਜੇ ਬੁਰਾ ਬਾਮਣ ਤੇ ਹੋਇ ॥
ਅਹਾਰੇ, ਬਿਹਾਰੇ ਲਜਾ ਨਿਕਾਰੇ ॥ ਕਾਜ਼ੀ ਰਿਸ਼ਵਤ ਤੇ ਰਾਜ਼ੀ ॥
ਕੂੜ੨ ਕੇ ਕੌਡੀ ਪਿੱਟ ੨ ਕੇ ਪੈਸਾ ਰੋ ੨ ਕੇ ਰੁਪੱਯਾ ਮਰ ੨ ਕੇ ਮੋਹਰ ॥
ਕੰਨਾਂ ਦਾ ਕੱਚਾ ਕਦੀ ਨ ਹੋਵੇ ਸੱਚਾ ॥ ਖੁੱਲਾ ਸੋ ਡੁੱਲਾ। ਬੱਧਾ ਸੋ ਲੱਧਾ॥
ਖਾਈਏ ਮਨ ਭਾਉਂਦਾ ਪਹਿਨੀਏ ਜਗ ਭਾਉਂਦਾ ॥
ਛੋਲੀ ਦੇ ਮੂੰਹ ਵਿੱਚ ਪੇਠਾ ਨਹੀਂ ਸਮਾਉਂਦਾ ॥
ਛੋਟਿਆਂ ਦੇ ਕਮਬਖਤ ਢੁੱਕੇ, ਲੈ ਦੇ ਕੇ ਭੁਖੇ ਸੁੱਤੇ ॥

ਚੋਰ ਮਾਰ ਵੇਲੇ, ਜੁਵਾਰੀਆ ਹਾਰ ਵੇਲੇ, ਤੇ ਕੰਜਰੀ ਸਵੇਰ ਵੇਲੇ, ਆਪਣੀ ਅਸਲੀਅਤ ਦੱਸਦੇ ਹਨ।
ਜਦ ਨੂੰ ਕਰੀਏ ਪੁੱਤਾ ੨—ਤਦ ਨੂੰ ਕਰੀਏ ਆਪੇ ਬੁੱਤਾ।
ਜਿੱਸ ਦੀ ਤੇਗ, ਉਸ ਦੀ ਦੇਗ ॥ ਜਿਸ ਦਾ ਖਾਵੇ, ਉਸਦਾ ਗਾਵੇ ॥
ਜਿਗਰ ਜਿਗਰ ਹੈ ਦਿਗਰ ਦਿਗਰ ਹੈ ॥ ਜਿੱਧਰ ਰੱਬ ਓਧਰ ਸਬ ॥
ਜਿਦੇ ਹਥ ਡੋਈ ਓਹਦਾ ਸਬ ਕੋਈ ॥
ਡੋਹਲ ਰੱਤ, ਖਾਹ ਭੱਤ। ਆਤਮਾ ਰੱਜੇ ਤਾਂ ਪਰਮਾਤਮਾਂ ਰੱਜੇ ॥
ਤਿੰਨ ਦਿਨ ਪਰਾਹੁਣਾ, ਚੌਥੇ ਦਿਨ੍ਹ ਤਾਹੁਣਾ ॥
ਤੋਬਰੇ ਨੂੰ ਅਗਾਹਾਂ, ਕਾਠੀ ਨੂੰ ਪਿਛਾਹਾਂ ॥
ਦਿਲ ਨੂੰ ਹੋਵੇ ਕਰਾਰ, ਤਾਂ ਸੁੱਝੇ ਸਬ ਬਿਉਹਾਰ ॥
ਦੇਸ ਬਿਗਾਨੇ ਰਹਿੰਣਾ, ਹਾਂ ਜੀ ਹਾਂ ਜੀ ਕਹਿਣਾ ॥
ਦੋਹਾਂ ਤੋਂ ਗਏ ਪਾਂਡੇ, ਹਲਵਾ ਮਿਲਾ ਨਾਂ ਮਾਂਡੇ ॥
ਧੀ ਨੂੰ ਕਹਿਣਾ ਨੂੰਹ ਨੂੰ ਕੰਨ। ਧਰ ਪਈਏ ਧਰਮ ਨ ਛੋਡੀਐ ॥
ਨਿਰਧਨ ਗਿਰਾ ਪਹਾੜ ਤੋਂ ਕੋਈ ਨ ਆਇਆ ਕਾਰ,
ਸਰਧਨ ਦੇ ਕੰਢਾ ਲਗਾ ਦੌੜੇ ਲੋਕ ਹਜ਼ਾਰ ॥
ਪੇਟ ਭਰੇ ਦੀ ਖੋਟੀ ਚਾਲ। ਫਿਕਰ ਬੁਰਾ ਫਾਕਾ ਭਲਾ ॥
ਬਾਲਪਣ ਖੇਲ ਵਿੱਚ ਖੋਯਾ, ਜੁਆਨੀ ਪੇਟ ਭਰ ਸੋਯਾ।
ਹੁਨ ਬੁਢਾਪਾ ਦੇਖ ਕੇ ਕਿਉ ਰੋਯਾ ?
ਬਾਸੀ ਫੁੱਲਾਂ ਵਿੱਚ ਬਾਸ ਕਿਆ, ਦੂਰ ਗਏ ਦੀ ਆਸ ਕਿਆ ॥
ਬਾਬਾ ਭਲਾ ਨ ਭੱਯਾ, ਸਭ ਤੇ ਭਲਾ ਰੁਪੱਯਾ ॥
ਬੁਰਾ ਸਾਂਝੀ ਤਾਂ ਸਾਲ ਬਾਦ, ਬੁਰੀ ਰੰਨ ਤਾਂ ਜਨਮ ਬਾਦ ॥
ਮਜਲਸ ਬਹੀਏ ਆਪ ਦੀ ਖਾਨਾਂ ਨੂੰ ਦੇਈਏ ਜੁਵਾਬ ॥
ਕੰਮ ਸਹਿੰਦੀ ਨੂੰ ਚਿਲਕਾਰ, ਪਈ ਰਹਿੰਦੀ ਨੂੰ ਸਿਵਾਰ ॥
ਲਾਠੀ ਹਾਥ ਕੀ, ਭਾਈ ਸਾਥ ਕਾ ॥

ਮਾਂ ਮਾਰੇ, ਮਾਂ ਹੀ ਪੁਕਾਰੇ ॥
ਵਸਤ ਨਾਂ ਸਾਂਭੇ ਆਪਣੀ ਚੋਰਾਂ ਗਾਲੀ ਦੇਇ ॥
ਸੁਵਖਤੇ ਸੌਂ, ਸੁਵੇਰੇ ਜਾਗ, ਬਲ ਬੁੱਧ ਤੇ ਧਨ ਦਾ ਭਾਗ ॥
ਬ੍ਰਾਹਮਨ, ਕੁਤਾ, ਹਾਥੀ, ਨਹੀ ਤਿੰਨੇ ਜਾਤ ਦੇ ਸਾਥੀ॥
ਭੁੱਖ ਨੰਗ ਦਾ ਡੇਰਾ ਆਲਸੀ ਦੇ ਘਰ ॥
ਜਬ ਨਹੀਂ ਦੇਖੂੰ ਅਪਨੀ ਨੈਣੀ, ਤੱਬ ਲਗ ਨਹੀਂ ਪਤੀਜੂੰ ਗੁਰ ਕੀ ਬੈਨੀ ॥

## (੧੧੫) ਸੱਚ ਤੇ ਕੱਚ ਦਾ ਫਰਕ.

ਮੰਦੋਦਰੀ ਰਾਵਣ ਦੀ ਰਾਣੀ ਸੀ, ਜਦ ਰਾਵਣ ਸੀਤਾ ਜੀ ਨੂੰ ਹਰ ਕੇ ਲੈ ਆਇਆ,ਤੇ ਸੀਤਾ ਜੀ ਓਸ ਦੇ ਘਰ ਵੱਸਨ ਤੇ ਰਾਜੀ ਨ ਹੋਏ ਤਾਂ ਮੰਦੋਦਰੀ ਨੇ ਪਤੀ ਨੂੰ ਕਿਹਾ ਕਿ ਤੁਸੀ ਰਾਮ ਜੀ ਦਾ ਰੂਪ ਬਨਾ ਲਵੋ, ਸੀਤਾ ਤੁਹਾਡੇ ਪਾਸ ਸਹਿਲੇ ਆ ਜਾਊ।

ਰਾਵਣ—ਹੈਂ ! ਏਹ ਕੀ ਗੱਲ ! ਜੇ ਮੈਂ ਰਾਮ ਜੀ ਬਣ ਜਾਵਾਂ ਤਾਂ ਭੋਗ ਬਿਲਾਸ ਤੇ ਕਿੱਦਾਂ ਜੀ ਕਰੇਗਾ, ਤੇ ਸੀਤਾ ਕਿੱਦਾਂ ਇਤ-ਬਾਰ ਕਰੇਗੀ ? ਕਿਉਂ ਜੋ ਰਾਮ ਜੀ ਵਿੱਚ ਤਾਂ ਸੰਸਾਰਕ ਇੱਛਾ ਹੀ ਨਹੀਂ ਹਨ,ਓਹ ਤਾਂ ਸੁਰਗ ਦੇ ਸੁਖ ਵੀ ਨਹੀਂ ਲੋਚਦੇ। ਰਾਮ ਤੇ ਸੰਸਾਰ ਦੇ ਭੋਗ ਬਿਲਾਸ ਏਹ ਦੋ ਗੱਲਾਂ ਅਣਹੋਣੀਆਂ ਹਨ !

## (੧੧੬) ਅਮੋਲਕ ਬਚਨ.

ਹਰ ਗ੍ਰੀਖਮ ਰੁਤ ਤੋਂ ਪਿੱਛੋਂ ਪਾਲੇ ਦੀ ਰੁਤ ਆਉਂਦੀ ਹੈ ਜਿਸ ਆਦਮੀ ਨੇ ਚੰਗੇ ਦਿਨਾਂ ਵਿੱਚ ਕੁਝ ਨਹੀਂ ਬੀਜਿਆ ਯਾਂ ਜੋੜਿਆਂ ਸੋ ਅਪਦਾ ਕਾਲ ਵਿੱਚ ਕਦੀ ਸੁਖੀ ਨਹੀਂ ਰਹਿੰਦਾ ॥

ਜੇਹੜਾ ਆਦਮੀ ਇਹ ਭਾਲਦਾ ਹੈ ਕਿ ਓਸਦਾ ਮਿੱਤਰ ਦੋਸ਼ ਰਹਿਤ ਹੋਵੇ ਸੋ ਓਹਦੀ ਆਸ਼ਾ ਕਦੇ ਪੂਰਨ ਨਹੀਂ ਹੁੰਦੀ।

ਜਿੱਸ ਤਰਾਂ ਅਸੀਂ ਆਪ ਅਨੇਕਾਂ ਦੋਸ਼ਾਂ ਦੇ ਭੰਡਾਰ ਹਾਂ ਪਰ ਤਾਂ ਵੀ ਆਪ ਨੂੰ ਛੋਟਾ ਵ ਮਾੜਾ ਨਹੀਂ ਗਿਣਦੇ, ਇਸੇ ਤਰਾਂ ਸਾਨੂੰ ਦੂਜੇ ਹਰੇਕ ਨੂੰ ਵੀ ਆਪਣਾ ਪ੍ਰਿਆ ਸਮਝਣਾ ਚਾਹੀਦਾ ਹੈ।

ਜੋ ਆਦਮੀ ਨੀਚ ਸਵਾਰਥ ਵਸ ਹੋਕੇ ਆਪਣੇ ਗੁਵਾਂਢੀ ਦਾ ਬੂਟਾ ਉਖਾੜਣਾ ਚਾਹੁੰਦਾ ਹੈ, ਓਨੂੰ ਧਿਆਨ ਰੱਖਣਾ ਚਾਹੀਦਾ ਹੈ ਕਿ ਏਹ ਮੇਰੇ ਮੱਥੇ ਤੇ ਹੀ ਆਵੇਗਾ ॥

ਸੱਚਾਈ ਤੇ ਪਵਿੱਤ੍ਰਤਾ ਆਦਮੀ ਨੂੰ ਏਨਾਂ ਬਲੀ ਬਨਾ ਦੇਂਦੀ-ਆਂ ਹਨ ਜੋ ਬਾਹਰਲੀ ਕਿਸੇ ਮਦਦ ਦੀ ਲੋੜ ਨਹੀਂ ਰਹਿੰਦੀ ॥

ਉਦਾਰਤਾ ਬਹੁਤਾ ਧਨ ਲੁਟਾਉਣ ਕਰਕੇ ਨਹੀਂ, ਸਗਵਾਂ ਲੋੜ.ਵਾਲੀ ਥਾਂ ਤੇ ਵੇਲੇ ਸਿਰ ਚੀਜ਼ ਦੇਨ ਤੇ ਹੀ ਹੈ ॥

"ਹੋਰ ਲੋਕ ਸਾਨੂੰ ਗਰੀਬ ਨ ਸਮਝਨ" ਇਸ ਡਰ ਨੇ ਕਈਆਂ ਦਾ ਸੱਤਯਾਨਾਸ ਕਰ ਦਿੱਤਾ ਹੈ ॥

ਜੋ ਮਨੁੱਖ ਆਪਨਾ ਭੇਦ ਆਪਨੇ ਮਨ ਵਿੱਚ ਨਹੀਂ ਰਖ ਸੱਕਦਾ ਓਨੂੰ ਜੇ ਕੋਈ ਓਹਦਾ ਭੇਦ ਭੰਨ ਦੇਵੇ ਤਾਂ ਰੋਸ ਨਹੀਂ ਕਰਨਾ ਚਾਹੀਦਾ ॥

ਓਹ ਦਾਨ ਜੋ ਭੇਡਾਂ ਵਾਂਗੂ ਕਲਾਂਣ ਦੀ ਚਾਹਨਾ ਨਾਲ ਹੋਵੇ ਸੋ ਦਾਨ ਨਹੀਂ ਸਗਵਾਂ ਕਲਾਣ ਦਾ ਮੁੱਲ ਭੇਡ ਨੂੰ ਦੇਣਾ ਹੈ।

ਅਪਨੀ ਉਸਤਤੀ ਬਹੁਤਾ ਲੋਚਨ ਵਾਲੇ ਮਨੁਖ ਅਸਲ ਵਿੱਚ ਨਿਕੰਮੇ ਹੁੰਦੇ ਹਨ ॥

ਤੁਹਾਡੀ ਕੀਰਤੀ ਵ ਸੁਖ ਜੋ ਕੁਝ ਤੁਹਾਡੇ ਪਾਸ ਹੈ, ਓਸ ਤੇ ਨਹੀਂ ਸਗਵਾਂ ਜੋ ਕੁਝ ਤੁਸੀ ਅਸਲ ਵਿੱਚ ਹੋ ਓਸ ਤੇ ਹੈ ॥

ਵੇਲਾ ਉਦਮੀ ਲਈ ਧਨ ਤੇ ਆਲਸੀ ਲਈ ਧਨ ਦਾ ਬੋਝ ਹੈ.

ਨਿੰਦਕ ਮਨੁੱਖ ਉਨ੍ਹਾਂ ਮੱਖੀਆਂ ਵਾਂਗੂ ਹਨ ਜੋ ਆਦਮੀ ਦੇ ਚੰਗੇ ਥਾਂ ਛੱਡ ਕੇ ਘਾਉ ਤੇ ਹੀ ਆ ਕੇ ਬਹਿੰਦੀਆਂ ਹਨ।

ਜਿਸ ਚੀਜ਼ ਦੇ ਲੈਨ ਦੀ ਤੁਹਾਡੀ ਮਰਜ਼ੀ ਹੈ, ਪਰ ਤੁਹਾਡੇ ਯੋਗ ਉੱਦਮ ਨਾਲ ਵੀ ਨਹੀਂ ਮਿਲਦੀ ਤਾਂ ਜੋ ਕੁਝ ਤੁਹਾਡੇ ਪਾਸ ਹੈ ਓਸੇ ਤੇ ਸੰਤੋਖੀ ਰਹੋ ॥

ਇਕ ਅਧਰਮ ਕਰਨ ਅਤੇ ਓਸਦੇ ਲੁਕਾਓ ਤੇ ਜਿੰਨਾਂ ਖਰਚ ਹੁੰਦਾ ਹੈ ਓਸੇ ਖਰਚ ਨਾਲ ਟੱਬਰ ਦੇ ਦੋ ਬਾਲ ਪਲ ਜਾਂਦੇ ਹਨ ॥

ਬਣ ਠਣ ਕੇ ਨਖਰੇ ਲਾਉਣ ਵਾਲੇ ਮਨੁੱਖ ਦਾਰਚੀਨੀ ਦੇ ਬੂਟੇ ਵਾਂਗੂੰ ਹਨ, ਜਿਦੀ ਛਿੱਲ ਦਾ ਮੁੱਲ ਹੀ ਬਾਕੀ ਹਿਸੇ ਤੋਂ ਵਧੀਕ ਹੁੰਦਾ ਹੈ॥

ਉੱਤਮ ਗੁਣਾਂ ਨੂੰ ਕਰਤਾਰ ਨੇ ਆਲਸ ਦੀ ਪਹੁੰਚ ਤੋਂ ਬਾਹਰ ਰੱਖਿਆ ਹੈ, ਤਾਂਕਿ ਆਲਸੀ ਨੂੰ ਥੋੜੀ ਸਿੱਧੀ ਤੇ ਦੰਡ ਤੇ ਉੱਦਮੀ ਨੂੰ ਸਿਖਰ ਦਾ ਰਸਤਾ ਮਿਲ ਜਾਵੇ।

ਸਭ ਤੋਂ ਵਧੀਕ ਹਾਨੀ ਵਾਲੇ ਤੇ ਨੀਚ ਓਹ ਮਨੁੱਖ ਹਨ ਜੋ ਸੱਚ ਦੀ ਚਾਦਰ ਹੇਠ ਝੂਠ ਅਲਾਪਦੇ ਹਨ।।

ਅਸੀਂ ਜਿੰਨਾਂ ਕਮਾਉਂਦੇ ਹਾਂ ਓਸ ਨਾਲ ਨਹੀਂ ਸਗਵਾਂ ਜਿੰਨਾਂ ਬਚਾਉਂਦੇ ਹਾਂ ਓਸ ਨਾਲ ਧਨਵਾਨ ਬਨਦੇ ਹਾਂ, ਅਸੀ ਜਿੰਨਾ ਖਾਂਦੇ ਹਾਂ ਓਸ ਨਾਲ ਨਹੀਂ ਸਗਵਾਂ ਜਿੰਨਾਂ ਪਚਾਉਂਦੇ ਹਾਂ. ਓਸ ਨਾਲ ਬਲਵਾਨ ਬਨਦੇ ਹਾਂ, ਇਸੇ ਤ੍ਰਾਂ ਜਿੰਨਾ ਪੜ੍ਹਦੇ ਹਾਂ ਓਸ ਨਾਲ ਨਹੀਂ ਸਗਵਾਂ ਜਿੰਨਾ ਯਾਦ ਰਖਦੇ ਹਾਂ ਓਸ ਨਾਲ ਵਿਦਵਾਨ ਬਨਦੇ ਹਾਂ ॥

ਜਿਸ ਮਨੁੱਖ ਨੇ ਆਪਣੇ ਮਨ ਦੀ ਪਵਿੱਤ੍ਰਤਾ ਗੁਵਾ ਦਿੱਤੀ ਉਸ ਦੇ ਪਾਸ ਕੋਈ ਚੀਜ਼ ਸੰਸਾਰ ਵਿੱਚ ਰਖਣ ਵਾਲੀ ਬਾਕੀ ਨਹੀਂ ਰਹੀ.

ਜੇਹੜਾ ਆਦਮੀ ਤੁਹਾਡੀ ਉਸਤਤੀ ਕਰਦਾ ਹੈ ਸਭ ਤੋਂ ਪਹਿਲੇ ਓਸਦੇ ਚਾਲ ਚਲਨ ਤੇ ਚਿੱਤ ਦਾ ਵਿਚਾਰ ਕਰੋ

ਸੱਚ ਨੂੰ ਪਹਿਲੇ ਭੰਨ ਤੋੜ ਕੇ ਦਸਣਾ ਕਈ ਵਾਰੀ ਸਮੂਲਚਾ ਝੂਠ ਬੋਲਣ ਤੋਂ ਵੀ ਹਾਨੀ ਦੇਨ ਵਾਲਾ ਹੁੰਦਾ ਹੈ.

ਅਸੀਂ ਆਪਣੇ ਗੁਵਾਂਢੀਆਂ ਦੇ ਦੋਸ਼ ਤਾਂ ਅੱਖੀਆਂ ਅੱਗੇ ਰਖਦੇ ਹਾਂ ਪਰ ਆਪਣੇ ਪਿੱਠ ਪਿੱਛੇ.

ਅਸੀ ਕਈ ਲੋਕਾਂ ਦੀ ਨਿੰਦਜ਼ਾ ਕਰਦੇ ਹਾਂ, ਪਰ ਜੇ ਕਦੀ ਅਸੀ ਓਨਾਂ ਦੀ ਥਾਂ ਹੁੰਦੇ ਤਾਂ ਖਬਰੇ ਅਧੇ ਕੰਮ ਵੀ ਓਨ੍ਹਾਂ ਜੇਹੇ ਨ ਕਰਦੇ.

ਜਿਸ ਦੇ ਪੱਲੇ ਸੱਚ ਨਹੀਂ ਓਸਨੇ ਜਰੂਰ ਡਿੱਗ ਪੈਣਾ ਹੈ.

ਆਪਨੇ ਦੁੱਖ ਹੋਰਨਾਂ ਨਾਲ ਮੇਲ ਕੇ ਵੇਖਿਆਂ ਦੁੱਖ ਦੀ ਪੀੜਾ ਘੱਟ ਮਲੂੰਮ ਹੁੰਦੀ ਹੈ.

ਭਾਗਾਂ ਦਾ ਬੱਦਲ ਸਿਰਫ ਮੇਹਨਤੀਆਂ ਦੇ ਘਰ ਹੀ ਵਰ੍ਹਦਾ ਹੈ.

ਪਾਪ ਦਾ ਫਲ ਕਈ ਵਾਰੀ ਝੱਟ ਨਹੀਂ ਮਿਲਦਾ ਪਰ ਮਿਲਦਾ ਜਰੂਰ ਹੈ, ਕਈ ਵਾਰੀ ਅਜੇਹੇ ਵੇਲੇ ਜਦੋਂ ਕੋਈ ਚਿੱਤ ਚੇਤਾ ਵੀ ਨਹੀਂ ਹੁੰਦਾ.

ਵਾਹ ਲਗਦੀ ਭਲੇ ਯਤਨ ਕਰੋ ਫੇਰ ਭਾਵੇਂ ਦੁਨੀਆਂ ਵੀ ਵੈਰ ਪਈ ਕਰੇ ਕੁਝ ਨਹੀਂ ਵਿਗੜਨਾ.

ਜੋ ਆਦਮੀ ਅਪਮਾਨ ਸਹਾਰ ਜਾਂਦਾ ਹੈ ਸੋ ਮਨ ਦਾ ਗੰਭੀਰ ਹੈ.

ਮਨ ਦੀ ਵਿਚਾਰ ਹੀ ਸੁਰਗ ਯਾਂ ਨਰਕ ਨੂੰ ਲਿਜਾਂਦੇ ਹਨ.

ਚੰਗੇ ਉਪਦੇਸ਼ਾਂ ਨੂੰ ਲੋਕ ਏਨੇ ਧਿਆਨ ਨਾਲ ਘੱਟ ਸੁਣਦੇ ਹਨ ਪਰ ਮਿੱਠੀਆਂ ਗੱਲਾਂ ਬਹੁਤ ਯਾਦ ਰਖਦੇ ਹਨ.

ਹੰਕਾਰੀ ਦਾ ਕੋਈ ਮਿੱਤ੍ਰ ਨਹੀਂ ਹੁੰਦਾ, ਸੰਪਤ ਵੇਲੇ ਓਹ ਕਿਸੇ ਨੂੰ ਨਹੀਂ ਜਾਣਦੇ ਤਾਂ ਦੁੱਖ ਵੇਲੇ ਕੌਣ ਓਨ੍ਹਾਂ ਦਾ ਜਾਣੂ ਹੋਵੇ ?

ਨਾ ਕਾਮਯਾਬੀ ਸਾਹਸੀ ਆਦਮੀ ਲਈ ਪਉੜੀ ਹੈ, ਸਾਡੀ ਬਹਾਦਰੀ ਡਰਨ ਵਿੱਚ ਨਹੀਂ; ਸਗਵਾ ਸ਼ਾਂਤ ਚਿਤ ਸਹਾਰਨ ਵਿੱਚ ਹੈ, ਲੜਾਕੇ ਮਨੁੱਖ ਲਈ ਬੋਲੇ ਤੇ ਬਕਵਾਸੀ ਲਈ

ਗੁੰਗੇ ਹੋ ਜਾਵੋ.

ਸਭ ਤੋਂ ਨਰਮ ਸਿਰ੍ਹਾਣਾ ਮਨ ਦੀ ਪਵਿੱਤ੍ਰਤਾ ਹੈ.
ਕੰਜੂਸ ਧਨ ਦਾ ਮਾਲਕ ਨਹੀਂ, ਸਗਵਾਂ ਰਾਖਾ ਹੈ.
ਉਧਾਰ ਚੁੱਕਣ ਵਾਲਾ ਚਿੰਤਾ ਦੀ ਚਿਖਾ ਬਨਾਉਂਦਾ ਹੈ.

## (੧੧੭) ਇਸਤ੍ਰੀ ਲਈ ਪਤੀ ਸੇਵਾ ਹੀ ਤੇ ਔਲਾਦ ਲਈ ਮਾਪਿਆਂ ਦੀ ਸੇਵਾ ਹੀ ਜੋਗ ਦੇ ਸਾਧਨ ਹਨ.

ਇਕ ਜੰਗਲ ਦੇ ਬੋਹੜ ਹੇਠ ਇਕ ਜੋਗੀ ਸਮਾਧ ਲਾਈ ਬੈਠਾ ਸੀ, ਪਿੰਡ ਦੇ ਲੋਕੀ ਜਦ ਪਾਸੋਂ ਲੰਘਦੇ ਤਾਂ ਡਰ ਜਾਂਦੇ ਕਿਉਂਕਿ ਇਸ ਜੋਗੀ ਵਿੱਚ ਗੁੱਸਾ ਬੜਾ ਸੀ. ਕ੍ਰੋਧ ਕਾਬੂ ਨਾ ਸੋ ਅਜੇ ਯਮ ਨਿਯਮ ਦੀ ਸਾਧਨਾ ਤੋਂ ਸੱਖਣਾ ਸੀ, ਇਕ ਦਿਨ ਰੋਜ ਵਾਂਙੂ ਏਹ ਜੋਗੀ ਬੋਹੜ ਹੇਠਾਂ ਬੈਠਾ ਸੀ ਜੋ ਕਾਂ ਨੇ ਉੱਤੇ ਵਿੱਠ ਕਰ ਦਿੱਤੀ ਤਾਂ ਜੋਗੀ ਨੇ ਕ੍ਰੋਧ ਵਿੱਚ ਨੇਤਰ ਲਾਲ ਕਰਕੇ ਕਾਂ ਵਲ ਤਾੜਿਆ ਤਾਂ ਓਹ ਕਾਂ ਭਸਮ ਹੋ ਕੇ ਹੇਠਾਂ ਆ ਡਿੱਗਾ, ਏਦੀ ਮੌਤ ਜੋਗੀ ਦਾ ਕ੍ਰੋਧ ਸੀ, ਜੋਗੀ ਨੇ ਸਮਝਿਆ ਹੁਣ ਮੇਰੇ ਵਿੱਚ ਸਿੱਧੀ ਹੋ ਗਈ ਹੈ, ਮੈਂ ਹੁਣ ਪੂਰਾ ਜੋਗੀ ਹਾਂ, ਮੇਰੇ ਗੁੱਸੇ ਵਿੱਚ ਵੇਖਣ ਨਾਲ ਹੀ ਮਨੁਖ ਸੜ ਜਾਂਦੇ ਹਨ.

ਇਕ ਦਿਨ ਓਹ ਕਿਸੇ ਘਰ ਭਿੱਖਯਾ ਮੰਗਣ ਗਿਆ ਓਸ ਘਰ ਵਿੱਚ ਤੀਵੀਂ ਤੇ ਮਰਦ ਦੋ ਹੀ ਜੀ ਰਹਿੰਦੇ ਸਨ ਤੀਵੀਂ ਅਵਾਜ਼ ਸੁਨਕੇ ਬਾਹਰ ਆਈ ਤੇ ਬੋਲੀ ਜੋਗੀ ਜੀ ! ਰਤਾ ਕੁ ਠਹਿਰੋ ਮੈਂ ਭਿੱਖਯਾ ਲਿਆਉਂਦੀ ਹਾਂ, ਦੋ ਚਾਰ ਦਸ ਮਿੰਟ ਬੀਤ ਗਏ, ਚਿਰ ਪਿੱਛੋਂ ਓਹ ਤੀਵੀਂ ਫਲ ਫੁਲ ਲੈਕੇ ਅੰਦਰੋਂ ਬਾਹਰ

ਨਿਕਲੀ, ਜੋਗੀ ਦਾ ਗੁੱਸਾ ਹੱਦੋਂ ਟੱਪ ਗਿਆ ਸੀ, ਲਾਲ ਤਪੇ ਹੋਏ ਨੇ ਕਿਹਾ ਤੂੰ ਮੈਨੂੰ ਨਹੀਂ ਜਾਣਦੀ ਮੈਂ ਕੌਣ ਹਾਂ ?" ਏਹ ਕਹਿਕੇ ਤੀਵੀਂ ਨੂੰ ਭਸਮ ਕਰਨ ਲਈ ਕ੍ਰੋਧ ਨਾਲ ਵੇਖਣ ਲੱਗਾ. ਏਹ ਮਾਈ ਸੁਭਾ ਦੀ ਬੜੀ ਠੰਢੀ ਸੀ, ਬੋਲੀ, ਮਹਾਰਾਜ ਜੀ ! ਮੈਂ ਆਪ ਨੂੰ ਜਾਣਦੀ ਹਾਂ ਤੁਸੀਂ ਜੋਗੀ ਹੋ, ਇਕ ਦਿਨ ਤੁਹਾਡੇ ਕ੍ਰੋਧ ਨਾਲ ਇਕ ਕਾਂ ਭਸਮ ਹੋ ਗਿਆ ਸੀ.

ਜੋਗੀ-( ਹਰਾਨ ਹੋਕੇ ) ਤੂੰ ਕੌਣ ਹੈਂ ?

ਤੀਵੀਂ-ਮੈਂ ਵੀ ਜੋਗੀ ਹਾਂ, ਪਰ ਮੇਰਾ ਰਸਤਾ ਵੱਖਰਾ ਹੈ, ਮੈਂ ਪ੍ਰੇਮ ਤੇ ਧਰਮ ਦੇ ਪੰਥ ਤੇ ਚਲਦੀ ਹਾਂ, ਤੁਸੀਂ ਸਿੱਧੀ ਤੇ ਸ਼ਕਤੀ ਚਾਹੁੰਦੇ ਹੋ, ਇਹੋ ਸਬੱਬ ਹੈ ਜੋ ਆਪ ਦਾ ਕ੍ਰੋਧ ਮੇਰੇ ਤੇ ਅਸਰ ਨਹੀਂ ਕਰ ਸਕਿਆ, ਕਿਉਂ ਜੋ ਅਸਲ ਵਿੱਚ ਤੁਸੀ ਬੜੇ ਨਿਰ-ਬਲ ਹੋ, ਹੁਨ ਤੁਸੀਂ ਸੁਣੋ, ਮੈਨੂੰ ਭਿੱਖਯਾ ਲਿਔਣ ਵਿੱਚ ਕਿਉਂ ਚਿੱਲ ਲਗੀ. ਸ਼ਾਸਤ੍ਰਕਾਰ ਪਤੀ ਨੂੰ ਇਸਤ੍ਰੀ ਦਾ ਦੇਵ ਦਸਦੇ ਹਨ, ਮੈਂ ਆਪਣੇ ਪਤੀ ਦੀ ਸੇਵਾ ਨੂੰ ਮੁਖ ਧਰਮ ਸਮਝਦੀ ਹਾਂ, ਓਹ ਹੁਣੇ ਅਜੇ ਬਾਹਰੋਂ ਘਰ ਆਏ ਹਨ, ਥੱਕੇ ਭੁੱਖੇ ਸੇ, ਸੋ ਪਹਿਲੇ ਉਨ੍ਹਾਂ ਦੀ ਸੇਵਾ ਜ਼ਰੂਰੀ ਸੀ ਕਿਉਂ ਜੋ ਓਹ ਸਾਡੇ ਘਰ ਦੇ ਸੁਵਾਮੀ ਹਨ, ਉਨ੍ਹਾਂ ਦੇ ਪ੍ਰੇਮ ਨਾਲ ਮੇਰੇ ਵਿਚ ਪਵਿੱਤ੍ਰਤਾ ਉਪਜਦੀ ਤੇ ਵਧਦੀ ਹੈ, ਉਨ੍ਹਾਂ ਦੀ ਸਿੱਖਯਾ ਮੇਰੀ ਉਮਰ ਸੁਧਾਰ ਰਹੀ ਹੈ, ਓਹ ਮੇਰੇ ਗੁਰੂ ਸੁਵਾਮੀ ਤੇ ਮਾਲਕ ਹੈਨ, ਮੈਨੂੰ ਉਨ੍ਹਾਂ ਦੀ ਨਿਰਲੋਭ ਤੇ ਨਿਰਮਾਨ ਇਕ ਰਸ ਸੇਵਾ ਕਰਨ ਦਾ ਹੀ ਫਲ ਏਹ ਆਤਿਮਕ ਬਲ ਮਿਲਯਾ ਹੈ.

ਇਹ ਸੁਣ ਕੇ ਜੋਗੀ ਦਾ ਕ੍ਰੋਧ ਹਟ ਗਿਆ ਤੇ ਇਸ ਮਾਈ ਦੇ ਨੂਰ ਭਰੇ ਚੇਹਰੇ ਵੱਲ ਤੱਕ ਕੇ ਕਿਹਾ ਕਿ ਤੂੰ ਮੈਨੂੰ ਆਪਣੀ ਸਿੱਖਯਾ ਦੇ ਕੇ ਮੇਰੀ ਗੁਰੂ ਬਣ !

ਤੀਵੀਂ-( ਹੱਸ ਕੇ ) ਮੈਂ ਗ੍ਰਹਸਥਨ ਤੀਵੀਂ ਹਾਂ, ਗੁਰੂ ਨਹੀਂ ਬਣਿਆ ਲੋਚਦੀ, ਪਰ ਏਨਾਂ ਤੈਨੂੰ ਦਸਦੀ ਹਾਂ ਜੋ ਤੂੰ ਆਪਣੇ ਮਾਂ ਪਿਉ ਤੋਂ ਬਿਨਾਂ ਆਗਿਆ ਲਏ ਦੇ ਘਰ ਛੱਡ ਆਇਆ ਹੈਂ, ਇਸ ਵੇਲੇ ਉਨ੍ਹਾਂ ਦਾ ਇਸ ਬੁੱਢੀ ਉਮਰ ਵਿੱਚ ਕੋਈ ਹੋਰ ਸਹਾਰਾ ਨਹੀਂ ਓਹ ਕਲਪਦੇ ਹਨ, ਤੂੰ ਇੱਕੋ ਇਕ ਪੁੱਤਰ ਸੀ ਉਨ੍ਹਾਂ ਦੀ ਸੇਵਾ ਕਰਨੀ ਤੇਰਾ ਧਰਮ ਸੀ, ਤੂੰ ਮਾਤਾ ਪਿਤਾ ਦੀ ਸੇਵਾ ਨਹੀਂ ਕੀਤੀ, ਤੇਰਾ ਜੋਗ ਚੰਗੇ ਫਲ ਦੇਣ ਵਾਲਾ ਨਹੀਂ. ਅਗਲੇ ਬਜਾਰ ਦੇ ਚੌਂਕ ਵਿੱਚੋਂ ਗਲੀ ਮੁੜ ਕੇ ਇਕ ਚੰਡਾਲ ਰਹਿੰਦਾ ਹੈ, ਤੂੰ ਓਸ ਪਾਸ ਜਾ, ਓਹ ਬੜਾ ਗਿਆਨੀ ਹੈ ਓਹ ਤੇਰੀਆਂ ਅੱਖੀਆਂ ਗਿਆਨ ਦੇ ਅੰਜਨ ਨਾਲ ਖੋਲ੍ਹੇ ਗਾ.

ਜੋਗੀ-ਓਹ ਚੰਡਾਲ ਹੈ ! ਪਸ਼ੂ ਪੰਖੀ ਮਾਰਦਾ ਹੈ, ਮੈਂ ਬ੍ਰਾਹਮਣ ਹੋਕੇ ਕਿੱਦਾਂ ਓਹਦੇ ਪਾਸ ਜਾਵਾਂ ?

ਤੀਵੀਂ-ਤੂੰ ਵੀ ਤਾਂ ਕਾਂ ਨੂੰ ਮਾਰਿਆ ਸੀ ! ਓਹ ਭਾਵੇਂ ਚੰਡਾਲ ਹੈ ਪਰ ਕਈ ਬ੍ਰਾਹਮਣਾਂ ਤੋਂ ਚੰਗਾ ਹੈ, ਵਿੱਦਜਾ ਜਿੱਥੋਂ ਮਿਲੇ ਲੈਣ ਲਈ ਸਿਆਣੇ ਉਪਦੇਸ਼ ਦੇਂਦੇ ਹਨ,

ਏਹ ਸੁਣਕੇ ਜੋਗੀ ਓਸ ਚੰਡਾਲ ਦੇ ਘਰ ਗਿਆ, ਅੱਗੇ ਓਹ ਹੱਟੀ ਤੇ ਕੰਮ ਕਰਦਾ ਸੀ, ਜੋਗੀ ਨੂੰ ਉਸ ਤੇ ਬੜੀ ਘ੍ਰਿਣਾ ਹੋਈ ਤੇ ਮੁੜਨ ਲੱਗਾ, ਚੰਡਾਲ ਵੀ ਸਮਝ ਗਿਆ ਤੇ ਪੁੱਛਿਆ ਜੋਗੀ ਜੀ ! ਕਿਵੇਂ ਆਉਣੇ ਹੋਏ ਹਨ ? ਜੋਗੀ ਰਾਜ ਜੀ ! ਏਡੀ ਘ੍ਰਿਣਾ ਕਿਉਂ ਹੋਈ, ਸੰਸਾਰ ਵਿਚ ਕੋਈ ਚੀਜ ਵੀ ਘ੍ਰਿਣਾ ਕਰਨ ਯੋਗ ਹੈ ਨਹੀਂ, ਪਰ ਜਿੱਥੋਂ ਗਿਆਨ ਪ੍ਰਾਪਤ ਕਰਨ ਦੀ ਆਗਜਾ ਹੋਵੇ ਓਥੇ ਘ੍ਰਿਣਾ ਕਰਨੀ ਬੜੀ ਮੰਦੀ ਹੈ.

ਜੋਗੀ ਨੇ ਹੋਰ ਅਚਰਜ ਹੋ ਕੇ ਪੁੱਛਿਆ: ਤੁਸੀਂ ਕਿਸ ਤਰਾਂ ਜਾਤਾ ਜੋ ਮੈਂ ਤੁਹਾਥੋਂ ਸਿੱਖਿਆ ਲੈਣ ਆਯਾ ਹਾਂ ?

ਚੰਡਾਲ–ਮੈਂ ਵੀ ਜੋਗੀ ਹਾਂ, ਕਿਸੇ ਦੇ ਵਿਚਾਰ ਸਮਝਣੇ ਮੇਰੇ ਲਈ ਕੋਈ ਬੜੀ ਗੱਲ ਨਹੀਂ.

ਜੋਗੀ–ਤੂੰ ਚੰਡਾਲ ਹੋਕੇ ਵੀ ਜੋਗ ਦੀਆਂ ਸਿੱਧੀਆਂ ਦੀ ਸਮਰੱਥਾ ਦਸਦਾ ਹੈਂ ! ਇਹ ਬਲ ਕਿਸ ਤਰਾਂ ਲੱਭਾ ਹੈ ?

ਚੰਡਾਲ–ਤੁਸੀਂ ਮੇਰੇ ਨਾਲ ਘਰ ਵਿਚ ਚੱਲੋ ਮੈਂ ਏਹਦਾ ਉੱਤਰ ਦੇਵਾਂ ਗਾ.

ਜੋਗੀ ਤੇ ਚੰਡਾਲ ਦੋਵੇਂ ਘਰ ਚਲੇ ਗਏ, ਚੰਡਾਲ ਨੇ ਅਪਣੇ ਬੁੱਢੇ ਮਾਂ ਪਿਓ ਵੱਲ ਤੱਕ ਕੇ ਜੋਗੀ ਨੂੰ ਦੱਸਿਆ, ਕਿ ਏਹ ਦੋਵੇਂ ਬ੍ਰਿਧ ਮੇਰੇ ਮਾਤਾ ਤੇ ਪਿਤਾ ਹਨ, ਮੈਂ ਏਹਨਾਂ ਦੀ ਸੇਵਾ ਪੂਰਨ ਭਾਵਨਾ ਨਾਲ ਕਰਦਾ ਹਾਂ, ਏਹਨਾਂ ਦੀ ਅਸੀਸ ਨਾਲ ਹੀ ਮੈਨੂੰ ਇਹ ਸਿੱਧੀਆਂ ਤੇ ਪਵਿੱਤ੍ਰਤਾ ਮਿਲੀਆਂ ਹਨ:–

**"ਮਾਂ ਪਿਉ ਦੀ ਸੇਵਾ ਔਲਾਦ ਦਾ, ਤੇ ਪਤੀ ਦੀ ਸੇਵਾ ਇਸਤ੍ਰੀ ਦਾ ਸ਼ਭ ਤੋਂ ਮੁਖ ਧਰਮ ਹੈ"**

ਤੁਸੀਂ ਆਪਣੇ ਘਰ ਜਾਵੋ ਤੇ ਆਪਣੇ ਮਾਪਿਆਂ ਦੀ ਸੇਵਾ ਕਰ ਕੇ ਦੁੱਖ ਕਲਪਨਾ ਹਟਾਕੇ ਉਨ੍ਹਾਂਦੀ ਪੂਰੀ ੨ ਅਸੀਸ ਲਵੋ, ਫੇਰ ਤੁਹਾਨੂੰ ਵੀ ਓਹੋ ਲਾਭ ਮਿਲਨਗੇ ਜੋ ਮੈਨੂੰ ਲੱਭੇ ਸਨ. ਜੰਗਲ ਵਿੱਚ ਪ੍ਰੇਮ ਬਿਨਾ ਭਗਤੀ ਕਰਨੀ ਮਾਪਿਆਂ ਦੀ ਸੇਵਾ ਕਰਨ ਕੋਲੋਂ ਚੰਗੀ ਨਹੀਂ, ਮੈਂ ਜੋ ਕੁਝ ਕਰਦਾ ਹਾਂ ਸੋ ਮਾਪਿਆਂ ਦੀ ਸੇਵਾ ਤੇ ਖੁਸ਼ੀ ਲਈ ਹੀ ਕਰਦਾ ਹਾਂ, ਜਿੱਦਨ ਏਹਨਾਂ ਨੇ ਚਲਾਣਾ ਕਰ ਲਿਆ ਮੈਂ ਵੀ ਚੰਡਾਲ ਦਾ ਕੰਮ ਛੱਡ ਕੇ ਸਾਧਵੀ ਜ਼ਿੰਦਗੀ ਬਿਤਾਵਾਂ ਗਾ.

ਜੋਗੀ ਏਹ ਸੁਣ ਕੇ ਜੰਗਲ ਵਲ ਨ ਗਿਆ ਤੇ ਘਰ ਜਾਕੇ ਆਪਣੇ ਮਾਪਿਆਂ ਦੀ ਸੇਵਾ ਕਰਣ ਲੱਗਾ, ਜਦ ਓਹ ਕਾਲ ਹੋ ਗਏ

ਤਾਂ ਫੇਰ ਉੱਸੇ ਬੋਹੜ ਹੇਠ ਆ ਤਪ ਸਾਧਨਾ ਸ਼ੁਰੂ ਕੀਤੀ, ਪਰ ਹੁਣ ਉਸ ਦੇ ਚੇਹਰੇ ਤੇ ਕ੍ਰੋਧ ਦੀ ਥਾਂ ਰੱਬੀ ਨੂਰ ਤੇ ਪ੍ਰੇਮ ਝਲਕਦਾ ਸੀ, ਸੱਚ ਹੈ ਆਪਣੇ ਆਸ਼ਰਮ ਦੇ ਧਰਮ ਦੀ ਸੰਪੂਰਨ ਪਾਲਨਾ ਕਰਨੀ ਯੋਗ ਤੋਂ ਘੱਟ ਨਹੀਂ ਸਗਵਾਂ ਸ੍ਰੇਸ਼ਟ ਹੈ.

"ਇਤਿ"

ਸ੍ਰੀ ਵਾਹਿਗੁਰੂ ਜੀਕਾ ਖਾਲਸਾ
ਸ੍ਰੀ ਵਾਹਿਗੁਰੂ ਜੀ ਕੀ ਫਤਹ.



**ਇਸ ਕਿਤਾਬ ਦੇ ਪਹਿਲੇ ਸੰਚਜਾਂ ਲਈ**
**ਭਾਈ ਅਮਰ ਸਿੰਘ, ਮੈਨੇਜਰ,**
**"ਮੌਡਲ ਇਲੈਕਟ੍ਰਿਕ ਪ੍ਰੈਸ"**
**ਪੰਜ ਮੈਕਲਜੋਡ ਰੋਡ,**
**ਪੋਸਟ ਬੋਕਸ ੪੩,**
**ਲਾਹੌਰ**
**ਨੂੰ**
**ਲਿਖੋ.**

**ਮੌਡਲ ਪ੍ਰੈਸ, ਲਾਹੌਰ, ਦੀਆਂ ਸਿੱਖਯਾ ਦੇਣ ਵਾਲੀਆਂ**

ਅਦੁੱਤੀ ਪੁਸਤਕਾਂ ਦੀ ਮੈਹਕਮਾ ਤਾਲੀਮ ਪੰਜਾਬ ਨੇ ਵੀ ਬੜੀ ਸੰਫਾਰਸ਼ ਕੀਤੀ ਹੈ ਜਿਸ ਤੇ ਸ੍ਰੀ ਹਜ਼ੂਰ ਲਾਟ ਸਾਹਿਬ ਬਹਾਦੁਰ ਪੰਜਾਬ ਨੇ ਵੀ ਪੰਜ ਵਾਰੀ ੧੦੦੦) ਦੇ ਨਕਦ ਇਨਾਮ ਤੇ ਸਨਦਾਂ, ਭਾਈ ਅਮਰ ਸਿੰਘ, ਮੈਨੇਜਰ, ਮੌਡਲ ਪ੍ਰੈਸ, ਲਾਹੌਰ ਨੂੰ ਬਖਸ਼ ਕੇ ਸਰਕਾਰੀ ਸਿੱਕੇ ਵਾਂਗ ਏਨ੍ਹਾਂ ਪੁਸਤਕਾਂ ਨੂੰ ਪ੍ਰਚਲਿਤ ਹੋਣ ਦੀ ਆਗਿਆ ਰੱਖੀ ਹੈ.

ਏਹ ਪੁਸਤਕਾਂ ਆਪ ਪੜ੍ਹੋ ਤੇ ਹੋਰਨਾਂ ਨੂੰ ਵੀ ਪੜ੍ਹਾਓ, ਜੋ ਆਪ ਦੀ ਸੰਤਾਨ, ਕੌਮ ਤੇ ਦੇਸ਼ ਦਾ ਨਾਉਂ ਉੱਜਲਾ ਬਣਾ ਕੇ ਆਪ ਦੀ ਕੀਰਤੀ ਨੂੰ ਅਟੱਲ ਰੱਖੇ।

**'ਘਰ ਦਾ ਨਿਰਬਾਹ' ਯਾਂ ਹਰੇਕ ਇਸਤ੍ਰੀ ਦਾ ਸਲਾਹਕਾਰ** —ਇਸਤ੍ਰੀਆਂ ਦੇ ਪੜ੍ਹਨ ਲਈ 'ਘਰ ਦਾ ਨਿਰਬਾਹ' ਇਕ ਸਭ ਤੋਂ ਉੱਚੀ ਦਾਤ ਹੈ, ਜਿਸ ਵਿਚ ਧਰਮ ਤੇ ਕਰਮ ਦੋਹਾਂ ਪਾਸਿਆਂ ਦੀ ਤ੍ਰਕੀ ਦੀ ਪੂਰੀ ੨ ਸਿੱਖਯਾ ਹੈ, ਕੁਆਰੀਆਂ ਕੁੜੀਆਂ ਲਈ 'ਘਰ ਦੇ ਨਿਰਬਾਹ' ਤੋਂ ਹੱਛੀ ਸਹੇਲੀ 'ਘਰ ਦੇ ਨਿਰਬਾਹ' ਤੋਂ ਵਧੀਕ ਪਿਆਰੀ ਤੇ 'ਘਰ ਦੇ ਨਿਰਬਾਹ' ਤੋਂ ਵਧੀਕ, ਸ਼ੁਭ ਸਿੱਖਯਾ ਦੇਣ ਵਾਲਾ ਸਲਾਹ ਕਾਰ ਨਹੀਂ ਮਿਲ ਸਕਦਾ, 'ਘਰ ਦਾ ਨਿਰਬਾਹ' ਏਹਨਾਂ ਨੂੰ ਦੱਸੇ ਗਾ ਕਿ ਕੁਆਰੀ ਉਮਰਾ ਕਿਸ ਤਰਾਂ ਬਿਤੀਤ ਕਰਨੀ ਹੈ, ਮਾਤਾ ਪਿਤਾ ਦਾ ਆਦਰ ਸਤਿਕਾਰ ਤੇ ਛੋਟਿਆਂ ਨੂੰ ਪ੍ਰੇਮ ਤੇ ਪਿਆਰ ਕਰਨਾ ਇਨਾਂ ਦਾ ਮੁਖ ਧਰਮ ਹੈ, ਜਿਸ ਨਵੇਂ ਸੰਸਾਰ (ਘਰ) ਵਿੱਚ ਓਹਨਾਂ ਜਾਣਾ ਹੈ ਓਹਦੇ ਲਈ ਕੀ ਕੀ

ਪਤਾ ☞ ਭਾਈ ਅਮਰ ਸਿੰਘ, ਮੌਡਲ ਪ੍ਰੈਸ, ਲਾਹੌਰ.

**'ਲੱਛਮੀਂ ਯਾ 'ਛੋਟੀ ਨੂੰਹ'**–ਨੂੰਹਾਂ ਦੇ ਘਰਾਂ ਵਿੱਚ ਪ੍ਰਤੱਖ ਅਸਰ ਨੂੰ ਕੌਣ ਨਹੀਂ ਮੰਨਦਾ-ਜੇ ਗੁਣਵੰਤੀ ਹੈ ਤਾਂ ਸਾਖਸ਼ਾਤ ਲੱਛਮੀ ਹੈ ! ਆਪ ਸੈਂਕੜੇ ਰੁਪਏ ਸੰਤਾਨ ਦੇ ਲਾਲਨ ਪਾਲਨ ਤੇ ਨੂੰਹਾਂ ਦੇ ਪ੍ਰਨਾਉਣ ਪਰ ਬੇ ਦਰੇਗ਼ ਖਰਚ ਕਰ ਦੇਂਦੇ ਹੋ, ਪਰ ਜੇ ਇਸ 'ਛੋਟੀ ਨੂੰਹ' 'ਲੱਛਮੀ' ਨੂੰ ਜੋ ਸਿੱਖਯਾ ਰੂਪੀ ਅਮੋਲਕ ਜ਼ੇਵਰ ਪਾ ਕੇ ਆਪ ਪਾਸ ਬੇਨਤੀ ਕਰ ਰਹੀ ਹੈ ਸਿਰਫ ੧) ਹੀ ਖਰਚ ਕਰਕੇ ਆਪਣੇ ਘਰਾਂ ਵਿੱਚ ਪ੍ਰਵੇਸ਼ ਕਰਾਵੋ ਤਾਂ ਵੇਖੋ ਇਸ ਦੇ ਸ਼ੁਭ ਗੁਣਾਂ ਦੀ ਬਰਖਾ ਦੇ ਨਾਲ ਦੁੱਖਾਂ ਦੀ ਥਾਂ ਸੁਖ, ਗਰੀਬੀ ਦੀ ਥਾਂ ਚਹਿਲ ਪਹਿਲ, ਕਲ੍ਹਾ ਲੜਾਈ ਦੀ ਥਾਂ ਸ਼ਾਤ ਦਾ ਸੋਮਾ ਕਿਹਾ ਸੁਖੱਲਾ.ਚਲ ਨਿਕਲਦਾ ਹੈ, ਜਿਸਦਾ ਪ੍ਰਤੱਖ ਫਲ ਆਪਦੇ ਘਰ ਵਿੱਚ ਸੁਖ ਸੰਪਤੀ ਤੇ ਸੰਤਤੀ ਦਾ ਅਖੁੱਟ ਬੀਜ ਸਿੰਜਰ ਕੇ ਕਲਪ ਬ੍ਰਿਛ ਬਣ ਜਾਵੇ ਗਾ. ੧)

**ਚਮਕਦਾ ਹੀਰਾ**–ਯਾਂ ਸ੍ਰਦਾਰ ਹਰੀ ਸਿੰਘ ਜੀ ਦੀ ਜ਼ਿੰਦਗੀ ਦੇ ਸੱਚੇ ਤੇ ਪੂਰੇ ੨ ਹਾਲਾਤ, ਸਰਦਾਰ ਜੀ ਦੀਆਂ ਬਹਾਦੁਰੀਆਂ ਤੇ ਸ੍ਰੀਰ ਰਸ ਦੇ ਅਨੂਪਮ ਕਾਰਨਾਮੇ ਬੜੇ ਖਰਚ ਤੇ ਮੇਹਨਤ ਨਾਲ ਲੱਭ ਕੇ ਅਜੇਹੀ ਮਿੱਠੀ ਤੇ ਮਨ ਮੋਹਣੀ ਪੰਜਾਬੀ ਬੋਲੀ ਵਿੱਚ ਲਿਖੇ ਹਨ ਜੋ ਪੜ੍ਹਨ ਵਾਲੇ ਦੇ ਮਨ ਵਿਚ ਹੁਲਾਸ ਤੇ ਉਮੰਗ ਪੈਦਾ ਹੁੰਦੀ ਹੈ,ਚਿੱਤ ਏਸ ਤਰਾਂ ਏਸ ਉਤਸਾਹੀ ਇਤਹਾਸ ਦੇ ਸਵਾਦ ਵਿੱਚ ਖਿੱਚਣਾ ਜਾਂਦਾ ਹੈ, ਜੋ ਬਿਨਾ ਮੁਕਾਏ ਛੱਡਣ ਤੇ ਜੀ ਹੀ ਨਹੀਂ ਕਰਦਾ, ਏਹ ਪੂਰਾ ੨ ਇਤਿਹਾਸ ਹੈ, ਹਰੇਕ ਗੁਰਮੁਖੀ ਪੜ੍ਹਿਆ ਮਾਈ ਭਾਈ,ਜ਼ਰੂਰ ਏਸਨੂੰ ਪੜ੍ਹੇ. ਏਸਦੇ ੬੯ ਪ੍ਰਕਰਣ ਹਨ ਸ੍ਰਦਾਰ ਜੀ ਦੀ ਸੂਰਮਤਾ ਤੇ ਪੋਪਕਾਰ ਦੇ ਕਾਰਨਾਮੇ ਹਰੇਕ ਪੰਜਾਬੀ ਬੱਚੇ [illegible]

ਪਤਾ [illegible] ਭਾਈ ਅਮਰ ਸਿੰਘ, ਮੋਡਲ ਪ੍ਰੈਸ, ਲਾਹੌਰ.

ਨੂੰ ਜ਼ਬਾਨੀ ਯਾਦ ਕਰਾਓ ।।।) ਜਿਲਦ ਦਾਰ ੧)

**'ਪ੍ਰੇਮ ਪਟਾਰੀ'**–ਭਾਈ ਨੰਦਲਾਲ ਜੀ ਕਿਸ ਉੱਚ ਸ੍ਰੇਣੀ ਦੇ ਮਹਾਨ ਪੁਰਸ਼ ਸਨ, ਓਹ ਏਸ ਤੋਂ ਪਤਾ ਲੱਗ ਸਕਦਾ ਹੈ ਕਿ ਔਰੰਗਜ਼ੇਬ ਨੇ ਏਹਨਾਂ ਨੂੰ ਆਪਣੇ ਵੱਡੇ ਸ਼ਾਹਜ਼ਾਦੇ ਬਹਾਦਰ ਸ਼ਾਹ ਹਿੰਦੁਸਤਾਨ ਦੇ ਤਾਜ ਤੇ ਤਖਤ ਦੇ ਵਾਲੀ ਦਾ ਉਸਤਾਦ ਮੁਕੱਰਰ ਕੀਤਾ ਸੀ, ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬੜੇ ਨਿਕਟ ਵਰਤੀ, ਅਦੁੱਤੀ ਵਿਦ੍ਵਾਨ ਕਵੀ ਤੇ ਅਨਿਨਜ ਸਿੱਖ ਸੇ, ਏਹਨਾਂ ਨੇ ਫ਼ਾਰਸੀ ਜ਼ਬਾਨ ਵਿੱਚ ਕਈ ਉੱਚ ਦਰਜੇ ਦੀਆਂ ਪੁਸਤਕਾਂ ਰਚੀਆਂ ਹਨ ਤੇ ਸਤਿਗੁਰਾਂ ਨੇ ਏਹਨਾਂ ਦੀ ਰਚਨਾਂ ਨੂੰ ਆਪਣੇ ਮੁਖਾਰਬਿੰਦ ਤੋਂ ਵਰ ਦਿੱਤਾ ਸੀ, ਪਰ ਸਮੇਂ ਦੇ ਫੇਰ ਕਰਕੇ ਇਹ ਮੋਤੀ ਅਲੋਪ ਹੋ ਰਹੇ ਸੇ। ਸ੍ਰੀਮਾਨ ਬਾਬਾ ਬ੍ਰਿਜ-ਬੱਲਭ ਸਿੰਘ ਜੀ ਬੇਦੀ ਜੀ ਨੇ ਬੜੀ ਮੇਹਨਤ ਨਾਲ ਇਨ੍ਹਾਂ ਬੇਨਜ਼ੀਰ ਮੋਤੀਆਂ ਨੂੰ ਚੁਗ ੨ ਕੇ ਬੜੀ ਨਿਪੁਣਤਾ ਭਰੀ ਵਿਦ੍ਵਤਾ ਨਾਲ ਪਰੋਕੇ ਦੇਸ਼ ਤੇ ਕੌਮ ਦੇ ਸਿਰ ਭਾਰਾ ਉਪਕਾਰ ਕੀਤਾ ਹੈ। ਪਹਿਲੇ ਅਸਲ ਬੈਂਤ ਦੇ ਕੇ ਹੇਠਾਂ ਪੰਜਾਬੀ ਤਰਜਮਾ ਬੜੀ ਸੁਆਦਲੀ ਕਵਿਤਾ ਵਿੱਚ ਗੁੰਦਿਆ ਹੈ, ਜਿਸ ਨੂੰ ਪੜ੍ਹ ਕੇ ਅਨੇਕਾਂ ਦੇ ਜੀਵਨ ਪਲਟਾ ਖਾ ਜਾਂਦੇ ਹਨ. ਕਾਗਜ਼, ਛਪਾਈ, ਲਿਖਾਈ ਬੜੇ ਹੀ ਸੁੰਦਰ ਮਨ ਮੋਹ ਲੈਣ ਵਾਲੇ ਹਨ, ਏਸ ਅੱਦੁਤੀ ਰਚਨਾ ਨੂੰ ਹਰੇਕ ਬਾਲ ਬ੍ਰਿਧ ਪੜ੍ਹਕੇ ਲਾਭ ਉਠਾਵੇ. ਭੇਟਾ ਗੁਰਮੁਖੀ ।।।) ਉਰਦੂ ।।।) ਜਿਲਦਦਾਰ =) ਵਧੀਕ

**'ਸੁਚੱਜੀ ਮਾਂ'**–ਸੁਚੱਜੀ ਮਾਂ ਦੀ ਸੰਤਾਨ ਦੀ ਕਿਸ ਨੂੰ ਲੋੜ ਨਹੀਂ ਮਾਂ ਕੀ ਕੁਝ ਕਰ ਸੱਕਦੀ ਹੈ, ਮਾਂ ਸ਼ਬਦ ਕੇਹਾ ਮੋਹ ਜਨਾਉਂਦਾ ਹੈ, ਇਸ ਲਈ ਓਸ ਟੱਬਰ ਨੂੰ ਵੇਖੋ ਜਿੱਥੇ ਮਾਂ ਸਿੱਖਯਾ ਹੀਨ ਹੈ, ਸੋ ਜੇ

ਪਤਾ ☞ ਭਾਈ ਅਮਰ ਸਿੰਘ, ਮੋਡਲ ਪ੍ਰੈਸ, ਲਾਹੌਰ

ਆਪ ਚਾਹੁੰਦੇ ਹੋ ਕਿ ਆਪਦੀ ਸੰਤਾਨ ਸੁਪਾਤ੍ਰ ਤੇ ਆਗਜਾ ਪਾਲਣ ਵਾਲੀ, ਪ੍ਰੋਪਕਾਰੀ ਤੇ ਆਪਦਾ ਨਾਉਂ ਟੱਬਰ, ਕੌਮ, ਦੇਸ਼ ਤੇ ਸੰਸਾਰ ਵਿੱਚ ਉੱਜਲਾ ਕਰਣ ਵਾਲੀ ਹੋਵੇ ਤਾਂ ਬਿਨਾ ਕਿਸੇ ਢਿੱਲ ਦੇ ਹਰੇਕ ਲੜਕੀ ਨੂੰ ਏਹ ਕਿਤਾਬ ਪੜ੍ਹਾਓ—ਜੋ ਮਾਂ ਦੇ ਉੱਚ ਵਰਤਣ ਤੇ ਸਿੱਖਜਾ ਦੇ ਗੁੱਝੇ ਭੇਦ ਸਮਝ ਸਕੇ, ਪਾਰਸ ਦੇ ਛੋਹਣ ਨਾਲ ਮਨੂਰ ਕੰਚਨ ਹੋ ਜਾਵੇਗਾ, ਸਦਾ ਯਾਦ ਰਖੋ ਮਾਂ ਜੋ ਸਿੱਖਜਾ ਬਾਲਪਨ ਵਿੱਚ ਦੇਂਦੀ ਹੈ ਓਸੇ ਤ੍ਰਾਂ ਦੀ ਸੰਤਾਨ ਅੱਗੇ ਢਲਦੀ ਹੈ ।।।)

**'ਸੁਚੱਜੀ ਧੀ'**—ਆਪਣੀ ਸੰਤਾਨ ਦਾ ਆਪਣੇ ਹੱਥੀਂ ਘਾਤ ਨਾ ਕਰੋ, ਮੂਰਖ ਮਾਂ ਦੀ ਛਾਤੀ ਦਾ ਦੁੱਧ ਪੀ ਕੇ ਤੇ ਸਿੱਖਜਾਹੀਨ ਮਾਂ ਦੀ ਸਿੱਖਜਾ ਪਾ ਕੇ ਨੈਪੋਲੀਅਨ, ਭੀਸ਼ਮ ਪਿਤਾਮਾ, ਅਰ_ਨ, ਯੁਧਿਸ਼ਟਰ, ਬਾਬਾ ਤਾਰੂ ਸਿੰਘ ਜੀ, ਮਹਾਰਾਜਾ ਰਣਜੀਤ ਸਿੰਘ ਜੀ, ਸ੍ਰਦਾਰ ਸ਼ਾਮ ਸਿੰਘ ਜੀ, ਸ੍ਰਦਾਰ ਹਰੀ ਸਿੰਘ ਜੀ ਜੈਸੇ ਸਾਹਸੀ ਬਲੀ ਬੀਰ ਪੁੱਤਰ ਨਹੀਂ ਪੈਦਾ ਹੋ ਸਕਦੇ. ਇਸ ਲਈ ਧਰਮ ਬੀਰ ਪ੍ਰੇਮ ਦੀ ਪੁੰਜ ਸੰਤਾਨ ਦੇ ਚਾਹਵਾਨ, ਇਸ ਪੁਸਤਕ ਦੇ ਸਿੱਖਜਾ ਰੂਪੀ ਉੱਚ ਬੀਜ ਸੰਚਾਰਣ ਲਈ ਹਰੇਕ ਬੱਚੀ ਨੂੰ ਬਾਲੀ ਉਮਰ ਵਿੱਚ ਹੀ ਇਹ ਪੁਸਤਕ ਜ਼ਰੂਰ ਪੜ੍ਹਾਉਣ. ਘੜੀ ਬਿਨਾ ਚਾਬੀ ਦੇ ਨਹੀਂ ਚੱਲਦੀ, ਤਿਵੇਂ ਗ੍ਰਿਹਸਥ ਰੂਪੀ ਜਹਾਜ਼ ਵੀ ਨਿਕੰਮੇ ਮਲਾਹ ਡੋਬ ਬੈਠਦੇ ਹਨ—ਸੋ ਇਹ ਗੁਣ ਜ਼ਰੂਰ ਬਾਲਪਨ ਵਿੱਚ ਹੀ ਹਰੇਕ ਬਾਲੀ ਨੂੰ ਦੇ ਦੇਵੋ. ।।।)

**'ਸੁਚੱਜੀ ਨੂੰਹ'**—ਤਸਵੀਰਾਂ ਕਦੀ ਜੀਉਂਦਿਆਂ ਦਾ ਕੰਮ ਨਹੀਂ ਦੇਂਦੀਆਂ, ਠੀਕ ਇਸੇ ਤਰਾਂ ਆਪ ਦੇ ਹਜ਼ਾਰਾਂ ਰੁਪਏ ਖ੍ਰਚ ਕੇ ਪ੍ਰਣਾਈ ਹੋਈ ਮੂਰਖ ਨੂੰਹ ਆਪ ਦੇ ਟੱਬਰ ਲਈ ਵਬਾਲ ਤੇ ਘੋਰ ਰਸਾਤਲ ਦੀ ਪਉੜੀ ਹੈ. ਜੇ ਆਪ ਆਪਣੀ ਕਮਾਈ ਤੇ ਸੰਤਾਨ ਦੀ ਭਲਾਈ

ਪਤਾ ☛ ਭਾਈ ਅਮਰ ਸਿੰਘ, ਮੌਡਲ ਪ੍ਰੈਸ, ਲਾਹੌਰ.

ਚਾਹੁੰਦੇ ਹੋ ਤਾਂ ਬਿਨਾ ਕਿਸੇ ਢਿੱਲ ਦੇ ਇਸ ਸੁਚੱਜੀ ਨੂੰਹ 'ਗੁਣਵੰਤਕੌਰ' ਦੇ ਗੁਣਾਂ ਤੋਂ ਆਪਣੀਆਂ ਨੂੰਹਾਂ ਤੇ ਧੀਆਂ ਨੂੰ ਸਿੱਖਯਾ ਲੈ ਦੇਵੋ, ਜੋ ਆਪ ਦੇ ਗ੍ਰਿਹਸਥ ਦਾ ਜਹਾਜ਼ ਸਿਆਣੇ ਕਪਤਾਨ ਦੇ ਹੁੰਦਿਆਂ ਰਸਤੇ ਵਿੱਚ ਡੁੱਬ ਕੇ ਟੋਟੇ ੨ ਹੋਣ ਕੋਲੋਂ ਕਾਮਯਾਬੀ ਦੀ ਮੰਜ਼ਲ ਤੇ ਯਕੀਨੀ ਪਹੁੰਚ ਜਾਵੇ–ਓਹ ਘਰ ਕੇਹਾ ਸੁਭਾਗਾ ਹੈ ਜਿੱਥੇ ਕੁਲਾਂ ਦੇ ਨਾਮਣੇ ਉੱਚੇ ਕਰਨ ਵਾਲੀ ਸੁਵਾਣੀ 'ਗੁਣਵੰਤ ਕੌਰ' ਦੇ ਗੁਣ ਸੁਣ ਚੁਕੀ ਹੈ ਇਹ ਤਿੰਨੇ ਪੁਸਤਕਾਂ ਖਾਸ ਪੜ੍ਹਨ ਜੋਗ ਹਨ, ਹਰੇਕ ਦਾ ਮੋਖ ।।।)

**ਪ੍ਰਸੰਗ ਰਾਜਾ ਨਲ ਤੇ ਰਾਣੀ ਦਮਯੰਤੀ**–ਰਚਿਤ ਪ੍ਰਸਿੱਧ ਕਵਿ 'ਚਾਤ੍ਰਿਕ' ਜੀ–ਰਾਣੀ ਦਮਯੰਤੀ ਦੇ ਹੰਸਾਂ ਦਾ ਸੁਨੇਹਾ, ਸ੍ਵਯੰਬਰ ਵਿਚ ਦੇਵਤਿਆਂ ਦੇ ਮਾਯਾ ਜਾਲ, ਰਾਜਾ ਨਲ ਦੀ ਬਚਨ ਪਾਲਣ ਲਈ ਦੇਵਤਿਆਂ ਦੀ ਵਕਾਲਤ, ਅੰਤ ਦਮਯੰਤੀ ਦੀ ਧਰਮੰ ਪਾਸ ਪ੍ਰਾਰਥਨਾ ਤੇ ਕਾਮਯਾਬੀ, ਰਾਜੇ ਦਾ ਭਰਾ ਪਾਸ ਜੂਏ ਵਿੱਚ ਰਾਜਪਾਟ ਹਾਰਨਾ, ਪਤਿਬ੍ਰਤਾ ਰਾਣੀ ਦਾ ਪਤੀ ਨਾਲ ਜੰਗਲਾਂ ਦੇ ਦੁਖ ਤਸੀਹੇ ਝਾਗਣੇ, ਅਤਿ ਬਿਪਤਾ ਵੇਲੇ ਰਾਜੇ ਦਾ ਰਾਤੀ ਸੁਤੀ ਪਈ ਰਾਣੀ ਨੂੰ ਅੱਧੇ ਕੱਪੜੇ ਵਿਚ ਹੀ ਇਕੱਲੇ ਛੱਡਕੇ ਨੱਸ ਜਾਣਾ, ਕਰਕੋਟਕ ਨਾਗ ਦੇ ਡਸਣ ਨਾਲ ਰਾਜੇ ਦਾ ਕੁੰਦਨ ਜੇਹਾ ਚਮਕਦਾ ਚੇਹਰਾ ਕਾਲ਼ਾ ਕੂਟ ਹੋਣਾ, ਵਿਪਤਾ ਦੇ ਦਿਨ, ਓਧਰ ਰਾਣੀ ਦਾ ਸ਼ਿਕਾਰੀ ਦੇ ਤੀਰ, ਸ਼ੇਰ ਦੀ ਗਰਜਨਾ, ਸੌਦਾਗਰਾਂ ਦੀ ਵਿਪਤਾ ਤੇ ਵਿਰਲਾਪ, ਅੰਤ ਬੁਰੇ ਭੈੜੇ ਦੁੱਖੀਂ ਰਾਜੇ ਭੀਮ ਆਪਣੇ ਮਾਸੜ ਦੇ ਘਰ ਪਹੁੰਚਣਾ, ਪਤੀ ਦੀ ਤਲਾਸ਼ ਤੇ ਵਿਛੜਿਆਂ ਦਾ ਮਿਲਾਪ ਆਦਿਕ ਪੁਰਾਣੇ ਤ੍ਵਾਰੀਖੀ ਹਾਲ ਬੜੀ ਹੀ ਖੋਜ ਮੇਹਨਤ ਤੇ ਖਰਚਾ ਕਰਕੇ ਮਨ ਖਿੱਚ ਲੈਣ ਵਾਲੀ ਬੜੀ ਸੁਆਦਲੀ ਤੇ ਉਤਸਾਹੀ ਕਵਿਤਾ ਵਿਚ ਚਾਤ੍ਰਿਕ ਜੀ ਨੇ ਲਿਖੇ

ਪਤਾ ☞ ਭਾਈ ਅਮਰ ਸਿੰਘ, ਮੌਡਲ ਪ੍ਰੈਸ, ਲਾਹੌਰ.

ਹਨ ਜੋ ਹਰੇਕ ਨੂੰ ਪੜ੍ਹਨੀ ਚਾਹੀਏ । ਬੜੀ ਸੁੰਦਰ ਛਪਾਈ, ਮੁਲ ਗੁਰਮੁਖੀ ੧) ਉਰਦੂ ।॥) ਜਿਲਦਦਾਰ ੧ =) ਜਿਸ ਨੇ ਇਸ ਕਿਤਾਬ ਨੂੰ ਡਿੱਠਾ ਬੜਾ ਸਲਾਹਿਆ ਹੈ। ਅਦੁੱਤੀ ਸਵਾਦਲੀ ਕਵਿਤਾ ਹੈ॥

**ਪ੍ਰਸੰਗ ਰਾਜਾ ਭਰਥਰੀ ਹਰੀ ਤੇ ਬਿਕ੍ਰਮਾਜੀਤ**--ਰਚਿਤ ਪ੍ਰਸਿੱਧ ਕਵੀ 'ਚਾਤ੍ਰਿਕ' ਜੀ—ਮਹਾਰਾਜਾ ਗੰਧ੍ਰਬ ਸੈਨ ਦੇ ਰਾਜ ਤਿਲਕ ਤੋਂ ਮਹਾਰਾਜਾ ਭਰਥਰੀ ਹਰੀ ਦੇ ਅੰਤ ਹੋਣ ਤਕ ਦੇ ਹਾਲ-ਭਰਥਰੀ ਦਾ ਰਾਜ ਗੱਦੀ ਤੇ ਬੈਠਦੇ ਹੀ ਐਸ਼ ਵਿਚ ਮਸਤ ਹੋਣਾ, ਰਾਣੀ ਦੀ ਚੁਗਲੀ ਤੇ ਛੋਟੇ ਭਾਈ ਬਿਕ੍ਰਮਾਜੀਤ ਨੂੰ ਦੇਸ ਨਿਕਾਲਾ ਦੇਣਾ, ਛੇਕੜ ਪਾਪ ਦਾ ਫੁੱਟਣਾ ਤੇ ਅੰਮ੍ਰਿਤ ਫਲ ਦੇ ਪ੍ਰਸੰਗ ਤੋਂ ਰਾਜੇ ਦਾ ਵੈਰਾਗੀ ਹੋਕੇ ਰਾਜ ਪਾਟ ਤਜਾਗ ਕੇ ਸੰਤ ਰੂਪ ਹੋ ਜਾਣਾ ਤੇ ਓਨ੍ਹਾਂ ਹੀ ਰਾਣੀਆਂ ਤੋਂ ਭਿੱਛਜਾ ਮੰਗਣੀ, ਤ੍ਰੈ ਸੌ ਸੱਠ ਰਾਣੀਆਂ ਦੀ ਆਹੋਜ਼ਾਰੀ ਤੇ ਰੁਦਨ, ਮਹਾਰਾਣੀ ਪਿੰਗਲਾਂ ਦਾ ਤਤਕਾਲ ਜਾਨ ਦੇਣਾ, ਫੇਰ ਭਰਥਰੀ ਹਰੀ ਦਾ ਆਪਣੀ ਭੈਣ ਮੈਨਾਵੰਤੀ(ਗੋਪੀਚੰਦ ਦੀ ਮਾਤਾ)ਵੱਲ ਵਿਚਰਦੇ ੨ ਜਾਣਾ, ਰਾਣੀ ਦਾ ਕਲੇਸ਼. ਵਾਰਤਾਲਾਪ, ਇਸ ਸੰਤਾਪ ਦੀ ਦੁਖ ਭਰੀ ਖਬਰ ਦਾ ਆਸਾਮ ਦੇਸ ਵਿੱਚ ਛੋਟੇ ਭਰਾ ਬਿਕ੍ਰਮਾਜੀਤ ਜੀ ਨੂੰ ਪਤਾ ਲੱਗਣਾ। ਰਾਜੇ ਭਰਥਰੀ ਹਰੀ ਦਾ ਵਿਚਾਰ ਰੂਪੀ ਬ੍ਰਿੱਛਾਂ ਤੋਂ ਸੰਸਾਰ ਨੂੰ 'ਵੈਰਾਗ ਸ਼ਤਕ', 'ਸਿੰਗਾਰ ਸ਼ਤਕ' ਤੇ ਨੀਤੀ ਸ਼ਤਕ' ਆਦਿਕ ਅਨਮੁੱਲੇ ਫਲ ਜੋ ਸਦਾ ਹੀ ਸੁਰਜੀਤ ਹਨ ਦੇਣੇ। ਬੜੇ ੨ ਪੁਰਾਣੇ ਹਾਲ ਰੌਂਗਟੇ ਖੜੇ ਕਰ ਦੇਣ ਵਾਲੀ ਸੁਆਦਲੀ ਕਵਿਤਾ ਵਿੱਚ ਚਾਤ੍ਰਿਕ ਜੀ ਨੇ ਬੜੀ ਖੋਜ ਤੇ ਖਰਚ ਕਰ ਕੇ ਲਿਖੇ ਹਨ, ਕਾਗਜ਼ ਛਪਾਈ ਬੜੀ ਸੁੰਦਰ—ਮੋਖ ਗੁਰਮੁਖੀ ੧) ਉਰਦੂ ।॥) ਜਿਲਦਦਾਰ ੧ =)

**ਪ੍ਰੇਮ ਕੌਰ**—ਮੇਰੀ ਸੰਤਾਨ ਕਿਉਂ ਯੋਗ ਤੇ ਨਾਮਵਰ ਹੈ? ਮੈਂ ਆਪਣੇ

ਪਤਾ ☛ ਭਾਈ ਅਮਰ ਸਿੰਘ, ਮੌਡਲ ਪ੍ਰੈਸ, ਲਾਹੌਰ.

ਪੜ੍ਹਨ ਵਾਲੇ ਨੂੰ ਧੀਰਜ ਧਰਮ ਤੇ ਸਮ੍ਰੱਥਾ ਦੀ ਅਮੋਲਕ ਕਵਚ ਬਿਨਾ ਮੁੱਲੋਂ ਦੇਂਦੀ ਹਾਂ, ਮੇਰੇ ਜ਼ੇਵਰ ( ਗੁਣ ) ਖੋਟੇ ਹੱਥਾਂ ਵਿਚੋਂ ਨਹੀਂ ਨਿਕਲਦੇ ਸਗਵਾਂ ਕੁਦਰਤੀ ਦਾਤਾਂ ਹਨ. ਕਿਸ ਤਰਾਂ ਮੇਰੀ ਸੇਵਾ ਕਰਨ ਵਾਲੇ ਇਕ ਘਰਾਣੇ ਨੇ ਜੋ ਕਦੀ ਚੱਪਾ ਰੋਟੀ ਤੋਂ ਵੀ ਤਰਸਦਾ ਸੀ, ਲੱਖਾਂ ਰੁਪਯਾਂ ਦੀ ਮਲਕੀਅਤ ਬਨਾ ਲਈ ਤੇ ਸੰਸਾਰ ਵਿੱਚ ਨੇਕੀ ਤੇ ਧਰਮ ਦੀ ਜੈ ਜੈ ਕਾਰ ਦੱਸੀ ਤੇ ਦੂਜੇ ਪਾਸੇ ਇਕ ਅਮੀਰ ਘਰ ਦੀ ਸੁਵਾਣੀ ਜਿਸ ਨੇ ਮੈਥੋਂ ਨੱਕ ਵੱਟਿਆ, ਆਪਣੀ ਅਮਿਤ ਜਾਇਦਾਤ ਤੇ ਪੁੱਤਰਾਂ ਲਈ ਖੂਨੀ ਵੈਰੀ ਬਣ ਕੇ ਦੁੱਖਾਂ ਦੀ ਗਾਰ ਵਿੱਚ ਪਾ ਦਿੱਤਾ—ਮੇਰੀ ਸੰਤਾਨ ਦੀ ਨੇਕੀ ਤੇ ਨਾਮਵਰੀ ਮੇਰੇ ਵੱਸ ਵਿੱਚ ਹੀ ਹੈ, ਜੇ ਇਹ ਸ਼ੁਭ ਗੁਣ ਲਿਆ ਚਾਹੋ ਤਾਂ ਮੈਥੋਂ ਸਿਖ ਵੇਖੋ ੧) ਜਿਲਦਦਾਰ ੧ =) ਫੌਰਨ ਮੰਗਾ ਕੇ ਪੜ੍ਹੋ !

**ਦ੍ਰੋਪਤੀ ਸਤਿ ਧਰਮ**—ਮਹਾਰਾਣੀ ਦ੍ਰੋਪਤੀ ਦੇ ਸਤਿ ਧਰਮ ਦ ਚਰਚਾ ਬੜੀ ਹੀ ਮਨ ਖਿੱਚਵੇਂ ਤਰੀਕੇ ਨਾਲ ਨਾਟਕ ਵਾਂਗੂ ਲਿਖੀ ਹੈ, ਪੰਜਾਬੀ ਵਿਚ ਇਹ ਪੁਸਤਕ ਅਦੁੱਤੀ ਸੁਵਾਦਲੀ ਤੇ ਸਿੱਖਯਾ ਭਰੀ ਕਹੀ ਜਾ ਸਕਦੀ ਹੈ, ਪੁਸਤਕ ਕੀ ਹੈ ਮੋਤੀਆਂ ਦੀ ਲੜੀ, ਵਿਰਾਟ ਰਾਜਾ ਦਾ ਦਰਬਾਰ—ਕੰਕ, ਮੈਤ੍ਰੇਯ, ਕੀਚਕ, ਸੁਦੇਸ਼ਨਾ, ਰਤਨ ਪ੍ਰਭਾ, ਸੈਰੰਧਰੀ, ਗੁਰੂ ਤੇ ਪ੍ਰੋਹਿਤ, ਸੌਦਾਮਨੀ, ਮੰਦ ਹਾਸਨੀ ਆਦਿਕਾਂ ਦੇ ਮਨ ਹਿਲਾ ਦੇਣ ਵਾਲੇ ਬਿਰਤੰਤ, ਕਾਮਾਂਧ ਕੀਚਕ ਦੇ ਬਲਾਤਕਾਰ ਤੋਂ ਦ੍ਰੋਪਤੀ ਦੀ ਰਖ੍ਯਾ ਤੇ ਓਸਦੀ ਮੌਤ, ਬੜੀ ਹੀ ਸ੍ਵਾਦਲੀ ਤੇ ਸਿੱਖਯਾ ਭਰੀ ਪੋਥੀ, ਜਿਸ ਨੂੰ ਪੜ੍ਹਦੇ ੨ ਰਾਜ ਦਰਬਾਰ ਦਾ ਅਸਲ ਨਕਸ਼ਾ ਅੱਖੀਆਂ ਅਗੇ ਤਸਵੀਰ ਬੰਨ੍ਹ ਕੇ ਆ ਖੜੋਂਦਾ ਹੈ. ਕੰਕ ਤੇ ਮੈਤ੍ਰੇਯ, ਸੁਦੇਸ਼ਨਾ ਤੇ ਰਤਨ ਪ੍ਰਭਾ ਦੇ ਸਿਖਿਆ ਭਰੇ ਬਚਨ ਹਰੇਕ ਦੇ ਪੜ੍ਹਨ ਜੋਗ ਹਨ, ਦੋ ਸੌ ਸਫ਼ੇ ਵਡੇ ਮੋਖ ੧) ਜਿਲਦਦਾਰ ੧ =)

ਪਤਾ ☛ ਭਾਈ ਅਮਰ ਸਿੰਘ, ਮੌਡਲ ਪ੍ਰੈਸ, ਲਾਹੌਰ.

ਵਡਿਆਂਸਫਿਆਂ ਦੀ ਪੋਥੀ,ਖਾਸ ਪੜ੍ਹਨ ਜੋਗ ੧) ਜਿਲਦਦਾਰ੧ =)

**ਫੁੱਲਾਂ ਦੀ ਟੋਕਰੀ**–ਇਸਦੇ ਦਰਸ ਦੀ ਹੀ ਸੁਗੰਧੀ ਨਾਲ ਮਨ ਤੇ ਦਿਮਾਗ਼ ਤਰੋ ਤਾਜ਼ਾ ਹੋ ਜਾਂਦੇ ਹਨ. ਇਹ ਕਿਤਾਬ ਬੜੀ ਮੇਹਨਤ ਤੇ ਖਰਚ ਨਾਲ ਕਈਆਂ ਕਿਤਾਬਾਂ ਦਾ ਸੰਚਯ ਕੀਤਾ ਹੈ,ਜੋ ਹਰੇਕ ਮਰਦ ਇਸਤ੍ਰੀ ਤੇ ਬੱਚੇ ਦੇ ਪੜ੍ਹਨ ਯੋਗ ਹੈ. ਇਕ ਤਾਂ ਇਹ ਪੁਸਤਕ ਪੰਜਾਬੀ ਵਿੱਚ ਅੱਗੇ ਹੀ ਅਮੋਲਕ ਰਤਨ ਹੈ ਪਰ ਜੋ ਸਿੱਖ੍ਯਾ ਕਹਾਣੀਆਂ ਤੇ ਪ੍ਰਮਾਣ ਦੇ ਕੇ ਦੱਸੀਆਂ ਹਨ, ਸੋ ਪੜ੍ਹਦੇ ੨ ਮਨ ਦੀ ਸਿਲ ਤੇ ਉਕੱਰੀਆਂ ਜਾਂਦੀਆਂ ਹਨ,ਇਹਦੇ ਨਾਲ ਦੀ ਉੱਚ ਸਿਖ੍ਯਾ ਭਰੀ ਅਗੇ ਕੋਈ ਹੋਰ ਕਿਤਾਬ ਗੁਰਮੁਖੀ ਵਿੱਚ ਨਹੀਂ ਹੈ, ਇਹ ਪੁਸਤਕ ਮਹਿਕਮਾ ਤਾਲੀਮ ਪੰਜਾਬ ਨੇ ( ਸਰਕੂਲਰ ਨੰਬਰ ੨੯ ਤਾਰੀਖ ੧੭ ਅਕਤੂਬਰ ੧੯੧੦ ਨੂੰ ) ਮਨਜ਼ੂਰ ਕੀਤੀ ਹੈ ਮੋਖ ੧)

**ਤਖਤੇ ਤੋਂ ਤਖਤ**–ਅੰਗ੍ਰੇਜ਼ੀ ਪੁਸਤਕ POVERTY TO POWER ਦੇ ਆਧਾਰ ਤੇ ਹੈ, ਜਿਸ ਵਿਚ ਬੜੇ ਮਨੋਹਰ ਤਰੀਕੇ ਨਾਲ ਦਸਿਆ ਹੈ ਕਿ ਗਰੀਬੀ ਵਿਚ ਸੁਖ ਆਨੰਦ ਕਿਸ ਤਰਾਂ ਮਾਣਿਆ ਜਾਂਦਾ ਹੈ ਤੇ ਕਿੰਨਾਂ ਗੁਣਾਂ ਦੀ ਥੋੜ ਰਾਜ ਭਾਗ ਨੂੰ ਦੁੱਖ ਦੀ ਸੇਜਾ ਬਣਾ ਦਿੰਦੀ ਹੈ ? ਅੰਗ੍ਰੇਜ਼ੀ ਵਿਚ ਇਹ ਪੁਸਤਕ ਲੱਖਾਂ ਹੀ ਵਿਕਦੇ ਹਨ, ਛਪਾਈ ਤੇ ਕਾਗਜ਼ ਬਹੁਤ ਹਛੇ ਹਨ ੧੦੬ ਸਫੇ ਦੀ ਕਿਤਾਬ ਦਾ ਮੁਲ ਸਿਰਫ ।=) ਇਹ ਪੁਸਤਕ ਮਹਿਕਮਾ ਤਾਲੀਮ ਪੰਜਾਬ ਨੇ ਸਰਕੂਲਰ ਨੰਬਰ ੧੯ ਤਾਰੀਖ ੯ ਮਈ ੧੯੧੧ ਨੂੰ ਮਨਜ਼ੂਰ ਕੀਤੀ ਹੈ

**ਬਾਲਾਂ ਦੀ ਸੁਗਾਤ**–ਇਸ ਕਿਤਾਬ ਵਿਚ ਬੜੇ ੨ ਸੁੰਦਰ ਤੇ ਮਨੋਹਰ ਲੇਖ ਮਨ ਦੇ ਭਾਵਾਂ ਨੂੰ ਉੱਚਾ ਕਰਨ ਲਈ ਸੰਗ੍ਰਹਿ ਕਰਕੇ ਲਿਖੇ ਹਨ, ਸਕੂਲਾਂ ਵਿਚ ਬੜੀ ਪਸਿੰਦ ਕੀਤੀ ਜਾਂਦੀ ਹੈ, ਮੋਖ ।)

ਪਤਾ ☞ ਭਾਈ ਅਮਰ ਸਿੰਘ, ਮੋਡਲ ਪ੍ਰੈਸ, ਲਾਹੌਰ.